ਸਚਿੱਤਰ ਜੀਵਨ ਸਾਖੀਆਂ

# ਗੁਰੂ ਨਾਨਕ ਦੇਵ ਜੀ




ਡਾ. ਅਜੀਤ ਸਿੰਘ ਔਲਖ

੧ੴ ਸਤਿਗੁਰ ਪ੍ਰਸਾਦਿ॥

## ਸਚਿੱਤਰ ਜੀਵਨ ਸਾਖੀਆਂ

# ਗੁਰੂ ਨਾਨਕ ਦੇਵ ਜੀ

ਲੇਖਕ:

ਡਾ: ਅਜੀਤ ਸਿੰਘ ਔਲਖ

ਐਮ. ਏ. ਪੀ. ਐਚ. ਡੀ.



*Mob.: 98117 91111 ◈98114 91111

ਧਾਰਮਿਕ ਪੁਸਤਕਾਂ ਤੇ ਬਾਬਾ ਜੀ ਦੇ ਰੁਮਾਲ ਸਾਹਿਬ ਦਾ ਨਿਵੇਕਲਾ ਸ਼ੋਅਰੂਮ

ਭਾਈ ਚਤਰ ਸਿੰਘ ਐਂਡ ਕੋ.

ਪੁਸਤਕਾਂ ਵਾਲੇ (ਅੰਮ੍ਰਿਤਸਰ ਵਾਲੇ)

* ਡੀ-118, ਫਤਿਹ ਨਗਰ, ਜੇਲ ਰੋਡ, ਨਵੀ ਦਿੱਲੀ-18

(ਨਜਦੀਕ ਗੁਰਦੁਆਰਾ ਛੋਟੇ ਸਾਹਿਬਜ਼ਾਦੇ ਸਾਹਿਬ ਜੀ)

◈1687 ਕੂਚਾ ਜੱਟ ਮਲ, ਦਰੀਬਾ ਕਲਾਂ, ਦਿੱਲੀ-6

# ਸਤਿਗੁਰ ਨਾਨਕ ਪ੍ਰਗਟਿਆ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਬਿਕ੍ਰਮੀ ਸੰਮਤ ਕੱਤਕ ਸੁਦੀ ਪੂਰਨਮਾਸ਼ੀ 1526 ਮੁਤਾਬਕ 20 ਅਕਤੂਬਰ 1469 ਈਸਵੀ, ਤਲਵੰਡੀ ਰਾਇ ਭੋਇ ਜ਼ਿਲ੍ਹਾ ਸ਼ੇਖੂਪੁਰਾ, ਪਾਕਿਸਤਾਨ ਵਿਚ ਹੋਇਆ। ਕਈ ਇਤਿਹਾਸਕਾਰਾਂ ਦੀ ਇਹ ਧਾਰਨਾ ਹੈ ਕਿ ਗੁਰੂ ਜੀ ਨੇ 15 ਅਪ੍ਰੈਲ, 1469 ਈ: ਨੂੰ ਅਵਤਾਰ ਧਾਰਿਆ, ਇਸ ਬਾਰੇ ਉਹ ਪ੍ਰਮਾਣ ਦਿੰਦੇ ਹਨ ਕਿ "ਪੁਰਾਤਨ ਜਨਮ ਸਾਖੀ", ਜਨਮ ਸਾਖੀ ਰਚਿਤ ਭਾਈ ਮਨੀ ਸਿੰਘ ਅਤੇ ਮਹਿਮਾਂ ਪ੍ਰਕਾਸ਼ ਰਚਿਤ ਬਾਵਾ ਸਰੂਪ ਦਾਸ ਭੱਲਾ ਵਿਚ ਗੁਰੂ ਸਾਹਿਬ ਦੇ ਅਵਤਾਰ ਧਾਰਨ ਦਾ ਸਮਾਂ 2 ਵਿਸਾਖ, 1526 ਬਿਕ੍ਰਮੀ ਜਾਂ 15 ਅਪ੍ਰੈਲ, 1469 ਈ: ਹੀ ਲਿਖਿਆ ਹੈ। ਪਰ ਅੱਜ-ਕਲ੍ਹ ਸਾਰੇ ਭਾਰਤ ਅਤੇ ਹੋਰ ਦੇਸ਼ਾਂ ਵਿਚ ਗੁਰੂ ਸਾਹਿਬ ਦਾ ਅਵਤਾਰ ਧਾਰਨ ਪੁਰਬ ਕੱਤਕ ਦੀ ਪੂਰਨਮਾਸ਼ੀ ਨੂੰ ਹੀ ਮਨਾਇਆ ਜਾਂਦਾ ਹੈ ਅਤੇ ਇਸ ਦਿਨ ਹੀ ਸਾਰੇ ਭਾਰਤ ਵਿਚ ਗੁਰੂ ਜੀ ਦੇ ਸਨਮਾਨ ਵਿਚ ਛੁੱਟੀ ਹੁੰਦੀ ਹੈ।

ਉਸ ਭਾਗਸ਼ਾਲੀ ਪਿੰਡ ਤਲਵੰਡੀ ਦਾ ਨਾਂ ਬਾਅਦ ਵਿਚ ਗੁਰੂ ਜੀ ਦੇ ਨਾਂ 'ਤੇ 'ਨਨਕਾਣਾ ਸਾਹਿਬ' ਪੈ ਗਿਆ।

ਗੁਰੂ ਨਾਨਕ ਦੇਵ ਜੀ ਦੇ ਪਿਤਾ ਦਾ ਨਾਂ ਮਹਿਤਾ ਕਲਿਆਣ ਦਾਸ ਸੀ, ਪਰ ਇਲਾਕੇ ਵਿਚ ਉਹ ਮਹਿਤਾ ਕਾਲੂ ਕਰਕੇ ਹੀ ਪ੍ਰਸਿੱਧ ਸਨ। ਉਨ੍ਹਾਂ ਦਾ ਜੱਦੀ ਪਿੰਡ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਜਾਮਾ ਰਾਏ ਕੋਲ 'ਪੱਠੇਵਾਲ' ਸੀ। ਇਸ ਪਿੰਡ ਦਾ ਨਾਂ ਬਾਅਦ ਵਿਚ ਡੇਰਾ ਸਾਹਿਬ ਹੋ ਗਿਆ ਹੈ। ਉਹ ਤਲਵੰਡੀ ਰਾਇ ਭੋਇ ਉਸ ਇਲਾਕੇ ਦੇ ਹਾਕਮ ਰਾਇ ਬੁਲਾਰ ਪਾਸ ਨੌਕਰੀ ਕਰਨ ਵਾਸਤੇ ਗਏ ਸਨ। ਰਾਇ ਬੁਲਾਰ ਬੇਸ਼ੱਕ ਇਕ ਵੱਡਾ ਜਾਗੀਰਦਾਰ ਸੀ, ਪਰ ਉਹ ਬੜਾ ਸਖੀ ਅਤੇ ਮਿੱਠੇ ਸੁਭਾਅ ਵਾਲਾ ਸੀ। ਮਹਿਤਾ ਕਾਲੂ ਜੀ ਉਨ੍ਹਾਂ ਦੇ ਸਾਰੇ ਕਾਰੋਬਾਰ ਦੇ ਮੁਖਤਾਰ ਹੋਣ ਕਰਕੇ ਕਾਫੀ ਅਮੀਰ ਸਨ ਅਤੇ ਘਰ ਵਿਚ ਕਿਸੇ ਗੱਲ ਦੀ ਘਾਟ ਨਹੀਂ ਸੀ। ਇਲਾਕੇ ਦੇ ਸਾਰੇ ਲੋਕ ਉਨ੍ਹਾਂ ਦੀ ਇੱਜ਼ਤ ਕਰਦੇ ਸਨ। ਉਨ੍ਹਾਂ ਦੀ ਪਹਿਲੀ ਸੰਤਾਨ ਇਕ ਲੜਕੀ ਸੀ, ਜਿਸ ਦਾ ਨਾਂ ਨਾਨਕੇ ਘਰ ਪੈਦਾ ਹੋਣ ਕਰਕੇ ਨਾਨਕੀ ਰਖਿਆ ਗਿਆ ਸੀ। ਜਦੋਂ ਬਾਲਾ ਗੁਰੂ ਜੀ ਨੇ ਅਵਤਾਰ ਧਾਰਿਆ ਤਾਂ ਉਹ ਉਸ ਸਮੇਂ ਪੰਜ ਸਾਲ ਦੀ ਹੋ ਗਈ ਸੀ। ਸਾਡੇ ਦੇਸ਼ ਵਿਚ ਵੱਡੇ ਲੜਕੇ ਦੇ ਪੈਦਾ ਹੋਣ 'ਤੇ ਬਹੁਤ ਖੁਸ਼ੀਆਂ ਮਨਾਈਆਂ ਜਾਂਦੀਆਂ ਹਨ। ਜਦ ਦਾਈ ਨੇ ਮਹਿਤਾ ਕਾਲੂ ਜੀ ਨੂੰ ਦਸਿਆ ਕਿ ਉਨ੍ਹਾਂ ਦੇ ਘਰ ਇਕ ਪ੍ਰਭਾਵਸ਼ਾਲੀ ਅਤੇ ਅਨੋਖਾ ਬਾਲਕ ਪੈਦਾ ਹੋਇਆ ਹੈ ਤਾਂ ਮਹਿਤਾ ਕਾਲੂ ਜੀ ਬਹੁਤ ਖੁਸ਼ ਹੋਏ। ਦਾਈ ਨੇ ਉਨ੍ਹਾਂ ਨੂੰ ਦੱਸਿਆ ਕਿ ਬੱਚੇ ਦੇ ਜਨਮ ਸਮੇਂ ਕਮਰੇ ਵਿਚ ਇਕ ਅਦਭੁਤ ਚਾਨਣ ਹੋਇਆ ਅਤੇ ਕੁਝ ਖੁਸ਼ੀ ਭਰੀਆਂ ਵਿਸਮਾਦਮਈ ਆਵਾਜ਼ਾਂ ਬਾਲਕ ਨੂੰ ਜੀ ਆਇਆਂ ਕਹਿੰਦੀਆਂ ਸੁਣੀਆਂ ਗਈਆਂ।

ਬਾਲਕ ਵੀ ਇਕ ਸਾਧਾਰਣ ਬਾਲਕ ਨਹੀਂ ਸੀ। ਜਨਮ ਸਮੇਂ ਉਹ ਰੋਇਆ ਨਹੀਂ ਸੀ ਸਗੋਂ ਮੁਸਕਰਾਇਆ ਸੀ। ਸਾਰੇ ਇਲਾਕੇ ਵਿਚ ਇਸ ਵਿਚਿਤਰ ਬਾਲਕ ਦੀ ਪੈਦਾਇਸ਼ ਦੀਆਂ ਖਬਰਾਂ

ਪੁੱਜ ਗਈਆਂ। ਪਿੰਡ ਦਾ ਹਾਕਮ ਰਾਇ ਬੁਲਾਰ ਵੀ ਆਪਣੇ ਕੁੱਝ ਸਾਥੀਆਂ ਨਾਲ ਬਾਲਕ ਨੂੰ ਵੇਖਣ ਵਾਸਤੇ ਆਇਆ। ਸੁੰਦਰ ਬਾਲਕ ਨੂੰ ਵੇਖ ਕੇ ਸਾਰੇ ਪ੍ਰਸੰਨ ਹੋਏ ਸਨ। ਇਨ੍ਹਾਂ ਸਭ ਵਿਚ ਜਿਹੜਾ ਸਭ ਤੋਂ ਜ਼ਿਆਦਾ ਪ੍ਰਸੰਨ ਸੀ ਉਹ ਸੀ ਵੱਡੀ ਭੈਣ ਨਾਨਕੀ। ਉਹ ਆਪਣੇ ਵੀਰ ਨੂੰ ਵੇਖ ਵੇਖ ਵਾਰਨੇ ਜਾ ਰਹੀ ਸੀ ਅਤੇ ਇਕ ਪਲ ਵੀ ਉਸ ਤੋਂ ਵੱਖ ਹੋਣਾ ਨਹੀਂ ਸੀ ਚਾਹੁੰਦੀ। ਉਸਦਾ ਨਿੱਕਾ ਵੀਰ ਵੀ ਆਪਣੀ ਭੈਣ ਨੂੰ ਵੇਖ ਕੇ ਜਿਵੇਂ ਮੁਸਕਰਾ ਰਿਹਾ ਸੀ। ਬਾਲਕ ਦੀ ਇਸ ਅਨੋਖੀ ਦਿੱਖ ਨੂੰ ਵੇਖ ਕੇ ਸਭ ਲੋਕ ਹੈਰਾਨ ਹੋ ਰਹੇ ਸਨ। ਹਰ ਕੋਈ ਬਾਲਕ ਨੂੰ ਪਿਆਰ ਨਾਲ ਚੁੱਕਣ ਵਾਸਤੇ ਲੋਚ ਰਿਹਾ ਸੀ। ਪਰ ਭੈਣ ਨਾਨਕੀ ਉਸ ਦੇ ਪਾਸ ਰਾਖੀ ਬੈਠੀ ਕਿਸੇ ਨੂੰ ਵੀ ਬਾਲਕ ਗੁਰੂ ਨੂੰ ਹੱਥ ਨਹੀਂ ਲਾਉਣ ਦਿੰਦੀ ਸੀ।



# ਜਨਮ-ਪੱਤਰੀ

ਬਾਲਾ ਗੁਰੂ ਦੇ ਅਵਤਾਰ ਧਾਰਨ 'ਤੇ ਸਾਰੇ ਪਰਿਵਾਰ ਤੇ ਪਿੰਡ ਵਿਚ ਖੁਸ਼ੀਆਂ ਮਨਾਈਆਂ ਜਾ ਰਹੀਆਂ ਸਨ। ਜਿਵੇਂ ਹਿੰਦੂਆਂ ਵਿਚ ਰਿਵਾਜ ਪ੍ਰਚੱਲਤ ਹੈ, ਮਹਿਤਾ ਕਾਲੂ ਜੀ ਨੇ ਵੀ ਬਾਲਾ ਗੁਰੂ ਦੀ ਜਨਮ-ਪੱਤਰੀ ਤਿਆਰ ਕਰਨ ਵਾਸਤੇ ਜੋਤਿਸ਼ੀ ਹਰਦਿਆਲ ਪੰਡਿਤ ਨੂੰ ਆਪਣੇ ਘਰ ਬੁਲਾਇਆ। ਪੰਡਿਤ ਅੱਗੇ ਹੀ ਬੜਾ ਉਤਾਵਲਾ ਸੀ ਕਿ ਕਿਸੇ ਤਰ੍ਹਾਂ ਉਸ ਅਲੌਕਿਕ ਬਾਲਕ ਦੇ ਦਰਸ਼ਨ ਕਰੇ, ਜਿਸ ਬਾਰੇ ਉਹ ਦਾਈ ਪਾਸੋਂ ਸੁਣ ਚੁਕਿਆ ਸੀ। ਘਰ ਵਿਚ ਪਹੁੰਚ ਕੇ ਉਸ ਪਹਿਲਾਂ ਬਾਲਾ ਪ੍ਰੀਤਮ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ। ਜਦ ਉਸ ਬਾਲਕ ਦੇ ਦਰਸ਼ਨ ਕੀਤੇ ਤਾਂ ਉਸ ਨੇ ਅਦਭੁਤ ਪ੍ਰਕਾਰ ਦਾ ਸੁੱਖ-ਸ਼ਾਂਤੀ ਅਤੇ ਸਕੂਨ ਅਨੁਭਵ ਕੀਤਾ। ਪੰਡਿਤ ਹਰਦਿਆਲ ਨੇ ਸੈਂਕੜੇ ਬੱਚੇ ਵੇਖੇ ਸਨ ਅਤੇ ਉਨ੍ਹਾਂ ਦੀਆਂ ਜਨਮ-ਪੱਤਰੀਆਂ ਤਿਆਰ ਕੀਤੀਆਂ ਸਨ, ਪਰ ਅਜਿਹਾ ਬਾਲ਼ਕ ਉਸ ਨੇ ਅੱਜ ਤਕ ਨਹੀਂ ਸੀ ਵੇਖਿਆ ਜਿਸ ਵਿਚ ਰੱਬੀ ਜਲਵਾ ਨਜ਼ਰ ਆਇਆ ਹੋਵੇ। ਉਹ ਬਾਲਕ ਉਸਨੂੰ ਐਸਾ ਅਮਨ ਦਾ ਪੈਗੰਬਰ ਲੱਗਾ ਜਿਸ ਨੇ ਲੱਖਾਂ ਸੜਦਿਆਂ ਸੀਨਿਆਂ ਵਿਚ ਠੰਢ ਪਾਉਣੀ ਸੀ। ਕਾਫੀ ਦੇਰ ਤਕ ਬਾਲਕ ਵਿਚਲੇ ਰੱਬੀ ਨੂਰ ਨੂੰ ਵੇਖਦਾ ਹੋਇਆ ਉਹ ਮਹਿਤਾ ਕਾਲੂ ਜੀ ਨੂੰ ਕਹਿਣ ਲੱਗਾ, "ਮਹਿਤਾ ਜੀ ਤੁਸੀਂ ਬੜੇ ਭਾਗਾਂ ਵਾਲੇ ਹੋ ਜਿਸ ਦੇ ਘਰ ਵਿਚ ਅਜਿਹਾ ਰੱਬੀ ਰੂਪ ਪੁੱਤਰ ਪੈਦਾ ਹੋਇਆ ਹੈ, ਇਹ ਪਾਤਸ਼ਾਹਾਂ ਦਾ ਸੱਚਾ ਪਾਤਸ਼ਾਹ ਹੋਵੇਗਾ ਅਤੇ ਕੁਲ ਦੁਨੀਆਂ ਵਿਚ ਇਸ ਦਾ ਰਾਜ ਹੋਵੇਗਾ, ਸਭ ਧਰਮਾਂ ਵਾਲੇ ਇਸ ਦੇ ਸੱਚੇ ਧਰਮ ਨੂੰ ਮੰਨਣਗੇ। ਇਹ ਵੱਡੇ ਵੱਡੇ ਡਾਕੂ ਅਤੇ ਜ਼ਾਲਮਾਂ ਦਾ ਦਿਲ ਜਿੱਤ ਲਵੇਗਾ ਅਤੇ ਉਨ੍ਹਾਂ ਨੂੰ ਸੱਚ ਦੇ ਮਾਰਗ 'ਤੇ ਪਾਵੇਗਾ। ਇਹ ਇਕ ਨਿਆਰਾ ਹੀ ਪੰਥ ਚਲਾਏਗਾ ਜਿਹੜਾ ਜੁਗਾਂ ਜੁਗਾਂ ਤਕ ਅਟੱਲ ਰਹੇਗਾ।"

ਮਹਿਤਾ ਕਾਲੂ ਜੀ ਅਤੇ ਮਾਤਾ ਤ੍ਰਿਪਤਾ ਜੀ ਪੰਡਿਤ ਹਰਦਿਆਲ ਦੀ ਭਵਿੱਖਬਾਣੀ ਸੁਣ ਕੇ ਬਹੁਤ ਪ੍ਰਸੰਨ ਹੋਏ। ਉਨ੍ਹਾਂ ਨੇ ਪੰਡਿਤ ਨੂੰ ਜਨਮ-ਪੱਤਰੀ ਤਿਆਰ ਕਰਨ ਵਾਸਤੇ ਕਿਹਾ। ਪੰਡਿਤ ਜੀ ਆਪਣੀ ਜੰਤਰੀ ਖੋਲ੍ਹ ਕੇ ਬਹਿ ਗਏ ਤੇ ਉਨ੍ਹਾਂ ਦੇ ਲਾਗੇ ਮਾਤਾ ਤ੍ਰਿਪਤਾ ਜੀ ਬਾਲਾ ਗੁਰੂ ਨੂੰ ਗੋਦ ਵਿਚ ਲੈ ਕੇ ਬੈਠ ਗਏ। ਬਾਲਿਕਾ ਨਾਨਕੀ ਵੀ ਇਹ ਸਭ ਕੁਝ ਵੇਖ ਕੇ ਬੜੀ ਖੁਸ਼ ਹੋ ਰਹੀ ਸੀ ਅਤੇ ਆਪਣੇ ਵੀਰ ਦੇ ਲਾਗੇ ਉਹ ਵੀ ਬੈਠ ਗਈ। ਪੰਡਿਤ ਹਰਦਿਆਲ ਦੀਆਂ ਅਨੋਖੀਆਂ ਗੱਲਾਂ ਸੁਣ ਕੇ ਕਈ ਅਹਿਲਕਾਰ ਵੀ ਆ ਖੜੇ ਹੋਏ ਅਤੇ ਬੜੀ ਨਿਮ੍ਰਤਾ ਨਾਲ ਸੱਚ ਦੇ ਪਾਤਸ਼ਾਹ ਨੂੰ ਵੇਖਣ ਲੱਗੇ। ਸਹਿਜ ਸੁਭਾਅ ਹੀ ਉਨ੍ਹਾਂ ਦੇ ਹੱਥ ਜੁੜ ਗਏ ਸਨ ਅਤੇ ਉਨ੍ਹਾਂ ਦੇ ਧਿਆਨ ਪਰਮਾਤਮਾ ਦੀ ਲਿਵ ਵਿਚ ਜੁੜ ਗਏ ਸਨ।

ਪੰਡਿਤ ਆਪਣੀ ਜੰਤਰੀ ਵੇਖ ਕੇ ਨਛੱਤਰਾਂ ਅਤੇ ਗ੍ਰਹਿਆਂ ਦਾ ਅਧਿਐਨ ਕਰਕੇ ਪੱਤਰੀ ਲਿਖੀ ਜਾ ਰਿਹਾ ਸੀ ਅਤੇ ਨਾਲ ਹੀ "ਧੰਨ ਪ੍ਰਭੂ ਧੰਨ ਪ੍ਰਭੂ" ਕਹੀ ਜਾ ਰਿਹਾ ਸੀ। ਬਾਲਾ ਪ੍ਰੀਤਮ ਦਾ ਨਾਂ ਵੀ ਉਸ ਦੀ ਵੱਡੀ ਭੈਣ ਦੇ ਨਾਂ ਉੱਤੇ ਰੱਖਿਆ ਗਿਆ। ਉਹ ਭੈਣਾਂ ਆਪਣੇ ਆਪ ਨੂੰ ਬਹੁਤ

ਭਾਗਾਂ ਵਾਲੀਆਂ ਸਮਝਦੀਆਂ ਹਨ, ਜਿਨ੍ਹਾਂ ਦੇ ਛੋਟੇ ਵੀਰ ਦਾ ਨਾਂ ਉਨ੍ਹਾਂ ਦੇ ਨਾਂ 'ਤੇ ਰਖਿਆ ਹੋਵੇ। ਆਮ ਤੌਰ 'ਤੇ ਸਾਡੇ ਸਮਾਜ ਵਿਚ ਜੇ ਪੁੱਤਰੀ ਤੋਂ ਬਾਅਦ ਪੁੱਤਰ ਪੈਦਾ ਹੁੰਦਾ ਹੈ ਤਾਂ ਇਹ ਬੜਾ ਸ਼ੁਭ ਲੱਛਣ ਮੰਨਿਆ ਜਾਂਦਾ ਹੈ, ਕਿਉਂਕਿ ਇਹ ਸਮਝਿਆ ਜਾਂਦਾ ਹੈ ਕਿ ਭੈਣ ਆਪਣੇ ਵੀਰ ਨੂੰ ਲੈ ਕੇ ਆਈ ਹੈ। ਗੁਰੂ ਨਾਨਕ ਦੇਵ ਜੀ ਵੀ ਆਪਣੀ ਭੈਣ ਨੂੰ ਬਹੁਤ ਪਿਆਰ ਕਰਦੇ ਸਨ ਅਤੇ ਆਪਣੀ ਸਾਰੀ ਜ਼ਿੰਦਗੀ ਵਿਚ ਜਦ ਵੀ ਬੇਬੇ ਨਾਨਕੀ ਜੀ ਉਨ੍ਹਾਂ ਨੂੰ ਯਾਦ ਕਰਦੇ ਸਨ ਤਾਂ ਉਹ ਹਰ ਹਾਲਤ ਉਨ੍ਹਾਂ ਨੂੰ ਮਿਲਣ ਵਾਸਤੇ ਪਹੁੰਚ ਜਾਂਦੇ ਸਨ।



# ਬਾਲ ਲੀਲ੍ਹਾ

ਗੁਰੂ ਨਾਨਕ ਦੇਵ ਜੀ ਬਚਪਨ ਵਿਚ ਹੀ ਇਕ ਅਨੋਖੇ ਬਾਲਕ ਸਨ। ਉਨ੍ਹਾਂ ਦੀਆਂ ਖੇਡਾਂ ਅਤੇ ਖਿਡਾਉਣੇ ਵੀ ਆਮ ਬੱਚਿਆਂ ਨਾਲੋਂ ਵੱਖਰੇ ਸਨ। ਉਹ ਬਹੁਤ ਛੋਟੀ ਉਮਰ ਵਿਚ ਹੀ ਪਰਮਾਰਥ ਦੀਆਂ ਗੱਲਾਂ ਕਰਨ ਲੱਗ ਗਏ ਸਨ। ਜਿਹੜਾ ਵੀ ਵਿਅਕਤੀ ਪਰਮਾਤਮਾ ਬਾਰੇ, ਮਨੁੱਖੀ ਜੀਵਨ ਬਾਰੇ ਜਾਂ ਮਨੁੱਖ ਦੇ ਜਨਮ ਮਰਨ ਬਾਰੇ ਗੱਲ ਕਰਦਾ ਉਹ ਉਨ੍ਹਾਂ ਨੂੰ ਬਹੁਤ ਚੰਗਾ ਲੱਗਦਾ। ਸਾਧੂ ਮਹਾਤਮਾ ਆਦਿ ਵੀ ਉਨ੍ਹਾਂ ਨੂੰ ਬੜੇ ਪਿਆਰੇ ਲੱਗਦੇ। ਅਜਿਹੇ ਲੋਕਾਂ ਦੀ ਸੇਵਾ ਕਰਨਾ ਉਹ ਚੰਗਾ ਸਮਝਦੇ ਅਤੇ ਉਨ੍ਹਾਂ ਦੀ ਰੋਟੀ ਪਾਣੀ ਨਾਲ ਸੇਵਾ ਵੀ ਕਰਦੇ।

ਜਦ ਉਹ ਆਪਣੇ ਹਾਣ ਦੇ ਬੱਚਿਆਂ ਨਾਲ ਖੇਡਣ ਜਾਂਦੇ ਤਾਂ ਉਨ੍ਹਾਂ ਨੂੰ ਅਜੀਬ ਪ੍ਰਕਾਰ ਦੀਆਂ ਖੇਡਾਂ ਵਿਚ ਜੋੜ ਲੈਂਦੇ। ਬਾਲਾ ਪ੍ਰੀਤਮ ਦੀ ਆਵਾਜ਼ ਬੜੀ ਮਿੱਠੀ ਅਤੇ ਸੁਰੀਲੀ ਸੀ ਅਤੇ ਬਚਪਨ ਵਿਚ ਹੀ ਉਹ ਬਹੁਤ ਚੰਗਾ ਗਾ ਲੈਂਦੇ ਸਨ। ਜਦ ਸਾਧੂ ਸੰਤਾਂ ਨੂੰ ਗਾਉਂਦੇ ਅਤੇ ਝੂਮਦੇ ਵੇਖਦੇ ਤਾਂ ਉਨ੍ਹਾਂ ਦੀ ਹੂਬਹੂ ਨਕਲ ਕਰਕੇ ਖੁਦ ਵੀ ਗਾਉਂਦੇ, ਉਹ ਬਾਕੀ ਬੱਚਿਆਂ ਨੂੰ ਵੀ ਇਕ ਗੋਲ ਦਾਇਰੇ ਵਿਚ ਬਿਠਾ ਕੇ ਬੜੀ ਉੱਚੀ ਉੱਚੀ "ਧੰਨ ਨਿਰੰਕਾਰ! ਧੰਨ ਕਰਤਾਰ" ਗਾਉਂਦੇ ਤਾਂ ਦੂਸਰੇ ਬੱਚੇ ਉਨ੍ਹਾਂ ਦੇ ਪਿੱਛੇ ਪਿੱਛੇ ਗਾਉਂਦੇ। ਉਨ੍ਹਾਂ ਦਾ ਇਸ ਤਰ੍ਹਾਂ ਗਾਉਣਾ ਇਕ ਅਜੀਬ ਨਜ਼ਾਰਾ ਬੰਨ੍ਹ ਦਿੰਦਾ ਅਤੇ ਵੱਡੀ ਉਮਰ ਦੇ ਪੁਰਸ਼ ਅਤੇ ਇਸਤਰੀਆਂ ਵੀ ਬਾਲਾ ਪ੍ਰੀਤਮ ਦੇ ਇਸ ਦਰਬਾਰ ਨੂੰ ਵੇਖਣ ਆਉਂਦੀਆਂ। ਪਿੰਡ ਦੇ ਹਾਕਮ ਰਾਇ ਬੁਲਾਰ ਨੂੰ ਜਦ ਇਸ ਬਾਰੇ ਪਤਾ ਲੱਗਾ ਤਾਂ ਉਹ ਵੀ ਇਕ ਦਿਨ ਬਾਲਾ ਗੁਰੂ ਦੀ ਇਹ ਖੇਡ ਵੇਖਣ ਆਏ। ਉਹ ਘੋੜੀ ਤੋਂ ਉਤਰ ਕੇ ਬੜਾ ਚਿਰ ਓਥੇ ਖਲੋਤੇ ਵੇਖਦੇ ਰਹੇ, ਪਰ ਬਾਲਾ ਪ੍ਰੀਤਮ ਆਪਣੀ ਧੁੰਨ ਵਿਚ ਮਸਤ ਗਾਉਂਦੇ ਰਹੇ ਅਤੇ ਸਾਥੀ ਉਹਨਾਂ ਦੀ ਸੁਰ ਵਿਚ ਸੁਰ ਮਿਲਾਉਂਦੇ ਰਹੇ। ਚੌਧਰੀ ਰਾਇ ਬੁਲਾਰ ਉਹਨਾਂ ਦੀ ਇਹ ਲੀਲ੍ਹਾ ਵੇਖ ਕੇ ਬਹੁਤ ਹੈਰਾਨ ਹੋਏ ਅਤੇ ਉਨ੍ਹਾਂ ਨੂੰ ਵਿਸ਼ਵਾਸ ਹੋ ਗਿਆ ਕਿ ਠੀਕ ਹੀ ਬਾਲਕ ਗੁਰੂ ਜੀ ਰੱਬ ਦਾ ਰੂਪ ਹਨ। ਚੌਧਰੀ ਰਾਇ ਬੁਲਾਰ ਇਕ ਸਖੀ, ਦਿਆਲੂ ਅਤੇ ਧਾਰਮਿਕ ਖਿਆਲਾਂ ਦੇ ਵਿਅਕਤੀ ਸਨ। ਉਨ੍ਹਾਂ ਦੇ ਵਡੇਰੇ ਹਿੰਦੂ ਸਨ, ਪਰ ਹਾਕਮਾਂ ਦੇ ਜ਼ਬਰ ਜ਼ੁਲਮ ਕਰ ਕੇ ਉਹ ਮੁਸਲਮਾਨ ਹੋ ਗਏ ਸਨ, ਪਰ ਹਾਲੇ ਵੀ ਉਹ ਦੋਹਾਂ ਧਰਮਾਂ ਨੂੰ ਪਿਆਰ ਕਰਦੇ ਸਨ, ਇਹੋ ਹੀ ਕਾਰਨ ਸੀ ਕਿ ਉਨ੍ਹਾਂ ਦੀ ਜਗੀਰ ਵਿਚ ਕਿਸੇ ਪ੍ਰਕਾਰ ਦਾ ਜ਼ੁਲਮ ਨਹੀਂ ਸੀ ਹੁੰਦਾ। ਗੁਰੂ ਸਾਹਿਬ ਦੇ ਇਸ ਅਲੌਕਿਕ ਦਰਬਾਰ ਨੂੰ ਉਹ ਅਕਸਰ ਵੇਖਣ ਆਇਆ ਕਰਦਾ ਸੀ ਅਤੇ ਬਾਲਾ ਪ੍ਰੀਤਮ ਦੇ ਦਰਸ਼ਨ ਕਰ ਕੇ ਬਹੁਤ ਖੁਸ਼ ਹੁੰਦਾ ਸੀ।

ਬਾਲਾ ਪ੍ਰੀਤਮ ਜਦ ਇਕੱਲੇ ਹੁੰਦੇ ਸਨ ਤਾਂ ਉਹ ਚੌਂਕੜਾ ਮਾਰ ਕੇ ਸੁਰਤ ਪ੍ਰਭੂ ਦੇ ਸਿਮਰਨ ਵਿਚ ਜੋੜ ਲੈਂਦੇ ਸਨ ਅਤੇ ਕਾਫੀ ਸਮਾਂ ਇਸ ਤਰ੍ਹਾਂ ਹੀ ਬੈਠੇ ਰਹਿੰਦੇ ਸਨ। ਉਹ ਕਿਸੇ ਪਾਸੋਂ ਸੰਗਦੇ ਜਾਂ ਡਰਦੇ ਨਹੀਂ ਸਨ। ਉਹ ਇਸ ਤੱਥ ਤੋਂ ਕਦੀ ਵੀ ਘਬਰਾਉਂਦੇ ਨਹੀਂ ਸਨ ਕਿ ਲੋਕ ਉਨ੍ਹਾਂ ਬਾਰੇ ਕੀ ਸੋਚਣਗੇ। ਪਰ ਜੋ ਕੁੱਝ ਕਰਦੇ ਸਨ, ਕਿਸੇ ਪ੍ਰਕਾਰ ਦੇ ਭੈਅ ਤੋਂ ਰਹਿਤ ਹੋ ਕੇ ਕਰਦੇ ਸਨ। ਇਹੋ

ਕਾਰਨ ਸੀ ਕਿ ਉਨ੍ਹਾਂ ਨੂੰ ਕੋਈ ਆਪਣੇ ਮਗਰ ਨਾ ਲਾ ਸਕਿਆ, ਪਰ ਹਰ ਕੋਈ ਉਨ੍ਹਾਂ ਦੇ ਪਿੱਛੇ ਲੱਗ ਜਾਂਦਾ ਸੀ। ਉਹ ਜਦ ਵੀ ਕੋਈ ਖੇਡ ਖੇਡਦੇ ਸਨ ਤਾਂ ਕਦੇ ਵੀ ਗੁੱਸੇ ਵਿਚ ਨਹੀਂ ਸੀ ਆਉਂਦੇ, ਇਹੋ ਕਾਰਨ ਸੀ ਉਨ੍ਹਾਂ ਨੂੰ ਕੋਈ ਗੁੱਸੇ ਵੀ ਨਹੀਂ ਸੀ ਹੁੰਦਾ। ਜੇ ਕੋਈ ਵਿਅਕਤੀ ਹੱਸਦਾ ਹੋਵੇ ਤਾਂ ਕੋਈ ਦੁਸ਼ਮਨ ਵੀ ਗੁੱਸੇ ਵਿਚ ਨਹੀਂ ਆਉਂਦਾ। ਬਾਲਾ ਪ੍ਰੀਤਮ ਦਾ ਬਚਪਨ ਏਸੇ ਕਰਕੇ ਅਨੋਖਾ ਲਗਦਾ ਸੀ ਕਿ ਉਹ ਹਰ ਸਮੇਂ ਪ੍ਰਸੰਨ ਰਹਿੰਦੇ ਸਨ ਅਤੇ ਉਨ੍ਹਾਂ ਦੇ ਦਰਸ਼ਨ ਕਰ ਕੇ ਹਰ ਕੋਈ ਪ੍ਰਸੰਨ ਚਿੱਤ ਹੋ ਜਾਂਦਾ ਸੀ।



# ਪਾਂਧੇ ਨੂੰ ਉਪਦੇਸ਼

ਜਦ ਬਾਲਾ ਪ੍ਰੀਤਮ ਜੀ ਛੇ ਸਾਲਾਂ ਦੇ ਹੋਏ ਤਾਂ ਮਹਿਤਾ ਕਾਲੂ ਜੀ ਨੇ ਉਨ੍ਹਾਂ ਨੂੰ ਪਿੰਡ ਦੇ ਪਾਂਧੇ ਗੋਪਾਲ ਦਾਸ ਪਾਸ ਪੜ੍ਹਨ ਲਈ ਭੇਜ ਦਿੱਤਾ। ਪੰਡਿਤ ਗੋਪਾਲ ਦਾਸ ਪੰਜਾਬੀ, ਹਿੰਦੀ ਅਤੇ ਸੰਸਕ੍ਰਿਤ ਦਾ ਵਿਦਵਾਨ ਸੀ। ਗੁਰੂ ਜੀ ਬੜੇ ਚਾਅ ਅਤੇ ਖ਼ੁਸ਼ੀ ਨਾਲ ਪੜ੍ਹਦੇ ਸਨ ਅਤੇ ਕੁੱਝ ਸਮੇਂ ਵਿਚ ਹੀ ਉਨ੍ਹਾਂ ਸਭ ਕੁੱਝ ਸਿੱਖ ਲਿਆ ਜਿਹੜਾ ਕਿ ਪਾਂਧੇ ਨੂੰ ਆਉਂਦਾ ਸੀ। ਪੰਡਿਤ ਆਪਣੇ ਸ਼ਿਸ਼ ਦੀ ਅਨੋਖੀ ਕਾਬਲੀਅਤ ਵੇਖ ਕੇ ਬਹੁਤ ਹੈਰਾਨ ਸੀ। ਉਹ ਕਹਿੰਦਾ, "ਮੈਂ ਤਾਂ ਵਿਸ਼ਵਾਸ ਨਹੀਂ ਕਰ ਸਕਦਾ ਕਿ ਇੰਨੀ ਛੋਟੀ ਉਮਰ ਵਿਚ ਬਾਲਕ ਏਨਾ ਹੁਸ਼ਿਆਰ ਅਤੇ ਲਿਆਕਤ ਵਾਲਾ ਹੋ ਸਕਦਾ ਹੈ। ਜੋ ਕੁਝ ਵੀ ਮੈਂ ਇਸ ਨੂੰ ਸਿਖਾਉਂਦਾ ਹਾਂ, ਇਹ ਸਭ ਕੁੱਝ ਝੱਟ ਸਿੱਖ ਲੈਂਦਾ ਹੈ ਜਿਵੇਂ ਕਿ ਪਹਿਲਾਂ ਹੀ ਜਾਣਦਾ ਹੋਵੇ। ਮੈਂ ਤਾਂ ਕਾਫੀ ਸਮੇਂ ਤੋਂ ਬੱਚਿਆਂ ਨੂੰ ਪੜ੍ਹਾ ਰਿਹਾ ਹਾਂ, ਪਰ ਅਜਿਹਾ ਸ਼ਿਸ਼ ਤਾਂ ਮੈਨੂੰ ਕਦੇ ਨਹੀਂ ਮਿਲਿਆ।"

ਪਰ ਪਾਂਧੇ ਨੇ ਹਾਲੇ ਗੁਰੂ ਜੀ ਦਾ ਅਸਲੀ ਰੂਪ ਨਹੀਂ ਸੀ ਵੇਖਿਆ। ਇਕ ਦਿਨ ਪਾਂਧੇ ਨੇ ਵੇਖਿਆ ਕਿ ਗੁਰੂ ਜੀ ਆਪਣੀ ਪੱਟੀ ਲਿਖ ਰਹੇ ਸਨ ਅਤੇ ਲਿਖਣ ਵਿਚ ਏਨੇ ਗਲਤਾਨ ਹੋ ਗਏ ਸਨ ਕਿ ਉਹ ਬਾਹਰਲੀ ਦੁਨੀਆਂ ਨੂੰ ਬਿਲਕੁਲ ਵਿਸਰ ਗਏ ਸਨ। ਪਾਂਧਾ ਬੜਾ ਚਿਰ ਬਾਲਾ ਸ਼ਿਸ਼ ਵੱਲ ਵੇਖਦਾ ਰਿਹਾ ਕਿ ਕਦ ਪੱਟੀ ਪੂਰੀ ਲਿਖ ਕੇ ਉਸਨੂੰ ਵਿਖਾਉਂਦਾ ਹੈ। ਉਹ ਇਸ ਗੱਲ ਲਈ ਉਤਸੁਕ ਸੀ ਕਿ ਉਹ ਵੇਖੇ ਕਿ ਉਸ ਦਾ ਸ਼ਿਸ਼ ਏਨਾ ਲਿਵਲੀਨ ਹੋ ਕੇ ਕੀ ਲਿਖ ਰਿਹਾ ਸੀ ? ਜਦ ਗੁਰੂ ਜੀ ਨੇ ਪੱਟੀ ਲਿਖ ਲਈ ਤਾਂ ਉਹ ਚੁੱਪ-ਚਾਪ ਮਸਤੀ ਵਿਚ ਬੈਠ ਕੇ ਆਪਣੀ ਲਿਖਤ ਨੂੰ ਦੁਬਾਰਾ ਪੜ੍ਹਦੇ ਰਹੇ ਅਤੇ ਨਾਲ-ਨਾਲ ਕੁਝ ਸੁਣਾਉਂਦੇ ਵੀ ਸਨ ਜਿਵੇਂ ਕੁਝ ਗਾ ਰਹੇ ਹੋਣ। ਜਦ ਕਾਫੀ ਸਮੇਂ ਤਕ ਉਹ ਪਾਂਧੇ ਪਾਸ ਨਾ ਆਏ ਤਾਂ ਪਾਂਧਾ ਆਪ ਉੱਠ ਕੇ ਉਨ੍ਹਾਂ ਪਾਸ ਗਿਆ ਅਤੇ ਪੱਟੀ ਵਿਖਾਉਣ ਲਈ ਕਿਹਾ। ਗੁਰੂ ਜੀ ਨੇ ਪੱਟੀ ਉਨ੍ਹਾਂ ਨੂੰ ਫੜਾ ਦਿੱਤੀ। ਪਾਂਧਾ ਪੱਟੀ ਵੇਖ ਕੇ ਹੈਰਾਨ ਰਹਿ ਗਿਆ। ਉਸ ਪੱਟੀ ਉੱਤੇ ਕੋਈ ਵੀ ਇਬਾਰਤ ਐਸੀ ਨਹੀਂ ਸੀ ਲਿਖੀ ਜਿਹੜੀ ਕਿ ਉਸਨੇ ਆਪਣੇ ਸ਼ਗਿਰਦ ਨੂੰ ਸਿਖਾਈ ਹੋਵੇ। ਉਸ ਪੱਟੀ ਉਤੇ ਬਰੀਕ ਕਲਮ ਨਾਲ ਛੰਦਾ-ਬੰਦੀ ਵਿਚ ਬਹੁਤ ਕੁੱਝ ਲਿਖਿਆ ਹੋਇਆ ਸੀ। ਪਾਂਧਾ ਪੜ੍ਹਦਾ ਪੜ੍ਹਦਾ ਸਰੂਰ ਵਿਚ ਆ ਗਿਆ। ਸਾਰੀ ਪੱਟੀ ਉੱਤੇ ਸੀਹਰਫੀ ਵਾਂਗ, ਪੰਜਾਬੀ ਦੇ ਪੈਂਤੀ ਅੱਖਰਾਂ ਅਨੁਸਾਰ ਪੈਂਤੀ ਅੱਖਰੀ ਲਿਖੀ ਹੋਈ ਸੀ। ਹਰ ਅੱਖਰ ਪ੍ਰਭੂ ਪਰਮਾਤਮਾ ਦੇ ਚਰਨਾਂ ਨਾਲ ਜੁੜਨ ਦਾ ਮਾਰਗ ਦਰਸ਼ਨ ਕਰਦਾ ਸੀ, ਪੱਟੀ ਪੜ੍ਹਕੇ ਪਾਂਧੇ ਨੇ ਗੁਰੂ ਜੀ ਨੂੰ ਕਿਹਾ, "ਇਹ ਸੱਚ ਹੈ ਕਿ ਪ੍ਰਭੂ ਭਗਤੀ ਵੀ ਜ਼ਰੂਰੀ ਹੈ ਪਰ ਇਸ ਸੰਸਾਰ ਵਿਚ ਸੁਖੀ ਜੀਵਨ ਬਤੀਤ ਕਰਨ ਲਈ ਦੁਨਿਆਵੀ ਵਿਦਿਆ ਵੀ ਜ਼ਰੂਰੀ ਹੈ, ਤਾਂਕਿ ਤੁਸੀਂ ਖੱਤਰੀ ਪੁੱਤਰ ਆਪਣੇ ਪਿਤਾ ਜੀ ਵਾਂਗ ਕੋਈ ਆਦਰਯੋਗ ਕੰਮ ਕਰ ਸਕੋ।" ਗੁਰੂ ਜੀ ਨੇ ਪਾਂਧੇ ਦੀ ਗੱਲ ਸੁਣ ਕੇ ਕਿਹਾ, "ਇਹ ਗੱਲ ਠੀਕ ਹੈ ਕਿ ਇਸ ਦੁਨੀਆਂ ਵਿਚ ਦੁਨੀਆਂਦਾਰ ਬਣਨ ਵਾਸਤੇ ਪੜ੍ਹਾਈ ਜ਼ਰੂਰੀ ਹੈ ਪਰ ਸਾਡੇ ਪਰਲੋਕ ਦੇ ਜੀਵਨ ਦਾ ਕੀ ਬਣੇਗਾ ? ਉਥੇ ਜਾ ਕੇ ਵੀ ਤਾਂ ਸਾਨੂੰ ਲੇਖਾ-ਜੋਖਾ ਦੇਣਾ ਪੈਣਾ ਹੈ। ਇਸ ਲਈ

ਜਦ ਤਕ ਅਸੀਂ ਪ੍ਰਭੂ ਦੇ ਨਾਂ ਦਾ ਸਿਮਰਨ ਨਹੀਂ ਕਰਦੇ, ਉਸ ਦੇ ਹੁਕਮ ਅਨੁਸਾਰ ਨਹੀਂ ਚਲਦੇ ਤਦ ਤਕ ਅਸੀਂ ਲੋਕ ਪਰਲੋਕ ਵਿਚ ਖੁਸ਼ ਨਹੀਂ ਹੋ ਸਕਦੇ। ਇਸ ਕਰਕੇ ਕੇਵਲ ਇਸ ਦੁਨੀਆਂ ਦਾ ਗਿਆਨ ਪ੍ਰਾਪਤ ਕਰਨ ਦੇ ਨਾਲ-ਨਾਲ ਅਗਲੀ ਦੁਨੀਆਂ ਦਾ ਵੀ ਖਿਆਲ ਰੱਖਣਾ ਹੈ। ਇਸ ਲਈ ਉਹ ਸਿੱਖਿਆ ਵੀ ਦੇਵੋ ਜਿਹੜੀ ਅਗਲੀ ਦੁਨੀਆਂ ਵਿਚ ਕੰਮ ਆਵੇ।'' ਪੰਡਿਤ ਹੈਰਾਨ ਪਰੇਸ਼ਾਨ ਗੁਰੂ ਜੀ ਵੱਲ ਵੇਖਦਾ ਰਿਹਾ।



# ਮੌਲਵੀ ਪਾਸੋਂ ਫ਼ਾਰਸੀ ਪੜ੍ਹੀ

ਜਦ ਗੁਰੂ ਜੀ ਨੇ ਪੰਜਾਬੀ, ਹਿੰਦੀ ਅਤੇ ਸੰਸਕ੍ਰਿਤ ਦੀ ਪੜ੍ਹਾਈ ਖਤਮ ਕਰ ਲਈ ਤਾਂ ਉਨ੍ਹਾਂ ਨੂੰ ਮੌਲਵੀ ਪਾਸ ਫ਼ਾਰਸੀ ਦੀ ਪੜ੍ਹਾਈ ਵਾਸਤੇ ਦਾਖਲ ਕਰਵਾਇਆ ਗਿਆ। ਉਨ੍ਹਾਂ ਸਮਿਆਂ ਵਿਚ ਇਸਲਾਮੀ ਹਕੂਮਤ ਹੋਣ ਕਰਕੇ ਦਫਤਰੀ ਪੱਤਰ-ਵਿਹਾਰ ਦੀ ਬੋਲੀ ਫ਼ਾਰਸੀ ਸੀ। ਇਸ ਲਈ ਫ਼ਾਰਸੀ ਪੜ੍ਹਿਆ ਹੀ ਅਸਲੀ ਅਰਥਾਂ ਵਿਚ ਪੜ੍ਹਿਆ ਲਿਖਿਆ ਸਮਝਿਆ ਜਾਂਦਾ ਸੀ। ਬਾਲਾ ਪ੍ਰੀਤਮ ਦੀ ਵੀ ਫ਼ਾਰਸੀ ਦੀ ਪੜ੍ਹਾਈ ਕਰਨ ਵਿਚ ਬੜੀ ਦਿਲਚਸਪੀ ਸੀ। ਇਸ ਲਈ ਉਨ੍ਹਾਂ ਨੇ ਫ਼ਾਰਸੀ ਵੀ ਛੇਤੀ ਪੜ੍ਹ ਲਈ। ਕੁਝ ਹੀ ਸਮੇਂ ਵਿਚ ਬਾਲਾ ਗੁਰੂ ਆਪਣੇ ਸਭ ਸਾਥੀਆਂ ਨਾਲੋਂ ਅੱਗੇ ਲੰਘ ਗਏ ਸਨ। ਮੌਲਵੀ ਵੀ ਆਪਣੇ ਸ਼ਗਿਰਦ ਦੀ ਲਿਆਕਤ 'ਤੇ ਬਹੁਤ ਹੈਰਾਨ ਸੀ। ਬਾਲਾ ਗੁਰੂ ਉਨ੍ਹਾਂ ਬੱਚਿਆਂ ਨਾਲੋਂ ਵੀ ਚੰਗੀ ਫ਼ਾਰਸੀ ਬੋਲ ਲੈਂਦੇ ਸਨ ਜਿਨ੍ਹਾਂ ਦੀ ਕਿ ਮਾਂ ਬੋਲੀ ਹੀ ਫ਼ਾਰਸੀ ਸੀ।

ਜਦ ਗੁਰੂ ਜੀ ਫ਼ਾਰਸੀ ਪੜ੍ਹਨ ਵਿਚ ਪੂਰੇ ਤਾਕ ਹੋ ਗਏ ਤਾਂ ਉਹ ਆਮ ਕਰਕੇ ਮੌਲਵੀ ਪਾਸੋਂ ਕਈ ਗੁੰਝਲਦਾਰ ਸਵਾਲ ਪੁੱਛਣ ਲੱਗ ਪਏ ਜਿਨ੍ਹਾਂ ਦੇ ਜੁਆਬ ਦੇਣੇ ਮੌਲਵੀ ਪਾਸੋਂ ਮੁਸ਼ਕਿਲ ਹੋ ਜਾਂਦੇ ਸਨ। ਕਈ ਵਾਰੀ ਉਹ ਮੌਲਵੀ ਨੂੰ ਪੁੱਛਦੇ, "ਮੌਲਵੀ ਜੀ ਜੇ ਅੱਲਾਹ ਪਾਕ ਇਕ ਹੈ ਤਾਂ ਫਿਰ ਵੱਖ-ਵੱਖ ਮਜ਼ਹਬ ਕਿਉਂ ਹਨ ?" ਮੌਲਵੀ ਆਪਣੀ ਸਮਝ ਅਨੁਸਾਰ ਉੱਤਰ ਦਿੰਦਾ ਪਰ ਗੁਰੂ ਜੀ ਦੀ ਤਸੱਲੀ ਨਾ ਕਰਾ ਸਕਦਾ। ਗੁਰੂ ਜੀ ਕਹਿੰਦੇ, "ਜਦ ਅਲਾਹ ਇਕ ਹੈ ਤਾਂ ਇਸ ਕਾਇਨਾਤ ਦਾ ਹਰ ਜੀਵ ਉਸ ਦਾ ਜਾਇਆ ਹੈ, ਉਸ ਦਾ ਪੁੱਤਰ ਜਾਂ ਧੀ ਹੈ। ਇਸ ਲਈ ਅਸੀਂ ਸਭ ਭਰਾ ਭਰਾ ਹਾਂ। ਮੁਸਲਮਾਨ ਹਿੰਦੂਆਂ 'ਤੇ ਜ਼ੁਲਮ ਢਾਉਂਦੇ ਹਨ, ਉਨ੍ਹਾਂ ਦਾ ਕਸੂਰ ਕੇਵਲ ਇਹ ਹੈ ਕਿ ਉਹ ਹਿੰਦੂ ਹਨ, ਪਰ ਕੀ ਹਿੰਦੂ ਇਕ ਰੱਬ ਦੀ ਸੰਤਾਨ ਨਹੀਂ ਹਨ ? ਅੱਲਾਹ ਜਦ ਸਰਬ ਵਿਆਪਕ ਹੈ ਅਤੇ ਹਰ ਥਾਂ ਹੈ ਤਾਂ ਫਿਰ ਇਸ ਨੂੰ ਅਸੀਂ ਕੁਝ ਮਸਜਦਾਂ ਜਾਂ ਮੰਦਰਾਂ ਤਕ ਕਿਉਂ ਮਹਿਦੂਦ ਰੱਖਦੇ ਹਾਂ ?" ਉਨ੍ਹਾਂ ਨੇ ਮੌਲਵੀ ਨੂੰ ਇਹ ਵੀ ਸਮਝਾਇਆ ਕਿ ਤੁਸੀਂ ਫਾਰਸੀ ਪੜ੍ਹਾਉਂਦੇ ਹੋ ਅਤੇ ਅਸੀਂ ਪੜ੍ਹਦੇ ਹਾਂ ਤਾਂਕਿ ਫ਼ਾਰਸੀ ਪੜ੍ਹ ਕੇ ਦਫਤਰਾਂ ਵਿਚ ਫ਼ਾਰਸੀ ਵਿਚ ਕੰਮ ਕਰ ਸਕੀਏ। ਪਰ ਉਸ ਇਲਮ ਦਾ ਕੀ ਫਾਇਦਾ ਜਿਹੜਾ ਸਾਨੂੰ ਸੰਸਾਰਿਕ ਕਠ-ਪੁਤਲੀਆਂ ਬਣਾ ਕੇ ਰਖ ਦਿੰਦਾ ਹੈ। ਅਸੀਂ ਅੱਲਾਹ ਨੂੰ ਬਿਲਕੁਲ ਭੁਲਾ ਦਿੰਦੇ ਹਾਂ ਪਰ ਉਸ ਦੇ ਨਾਂ ਉੱਤੇ ਲੜਦੇ ਹਾਂ। ਸੱਚੀ ਤਾਲੀਮ ਤਾਂ ਓਹੋ ਹੈ ਜਿਹੜੀ ਸਾਨੂੰ ਅੱਲਾਹ ਪਾਕ ਨਾਲ ਜੋੜੇ, ਜਿਸ ਕਰਕੇ ਅਸੀਂ ਅੱਲਾਹ ਨਾਲ ਇਕਮਿਕ ਹੋ ਸਕੀਏ ਅਤੇ ਉਸ ਦੀ ਰਜ਼ਾ ਵਿਚ ਚਲਣਾ ਸਿੱਖੀਏ।

ਮੌਲਵੀ ਗੁਰੂ ਜੀ ਦੀਆਂ ਗੱਲਾਂ 'ਤੇ ਬਹੁਤ ਖੁਸ਼ ਹੋਇਆ ਤੇ ਉਸ ਕਿਹਾ ਕਿ ਪਹਿਲਾਂ ਮੈਂ ਤੇਰਾ ਉਸਤਾਦ ਸੀ ਅਤੇ ਤੂੰ ਮੇਰਾ ਸ਼ਗਿਰਦ ਸੀ, ਪਰ ਹੁਣ ਮੈਂ ਤੁਹਾਡਾ ਸ਼ਗਿਰਦ ਹੋ ਗਿਆ ਹਾਂ ਅਤੇ ਤੁਸੀਂ ਮੇਰੇ ਉਸਤਾਦ ਬਣ ਗਏ ਹੋ ।

ਮੌਲਵੀ ਬਾਲਾ ਗੁਰੂ ਤੋਂ ਏਨੇ ਪ੍ਰਭਾਵਿਤ ਹੋਏ ਕਿ ਆਪ ਮਹਿਤਾ ਕਾਲੂ ਜੀ ਨੂੰ ਜਾ ਕੇ ਮਿਲੇ ਅਤੇ ਉਨ੍ਹਾਂ ਨੂੰ ਦਸਿਆ ਕਿ ਤੁਹਾਡਾ ਪੁੱਤਰ ਤਾਂ ਰੱਬ ਦਾ ਕੋਈ ਪੈਗੰਬਰ ਹੈ। ਇਹ ਇਸ ਦੁਨੀਆਂ

ਵਿਚ ਜ਼ੁਲਮ ਜ਼ਬਰ ਦੇ ਵਿਰੁੱਧ ਸੱਚ ਦਾ ਧਰਮ ਚਲਾਉਣ ਆਇਆ ਹੈ। ਮਹਿਤਾ ਕਾਲੂ ਜੀ ਤਾਂ ਮੌਲਵੀ ਦੀ ਗੱਲ 'ਤੇ ਏਨੇ ਖੁਸ਼ ਨਾ ਹੋਏ ਪਰ ਜਦ ਰਾਇ ਬੁਲਾਰ ਨੇ ਮੌਲਵੀ ਪਾਸੋਂ ਇਹ ਸਭ ਕੁੱਝ ਸੁਣਿਆ ਤਾਂ ਉਹ ਪ੍ਰਸੰਨ ਹੋ ਕੇ ਕਹਿਣ ਲੱਗੇ, ਇਸ ਬਾਰੇ ਮੈਨੂੰ ਸਭ ਤੋਂ ਪਹਿਲਾਂ ਦਾ ਪਤਾ ਹੈ, ਤੁਹਾਡੇ ਦੱਸਣ 'ਤੇ ਯਕੀਨ ਹੋਰ ਵੀ ਪੱਕਾ ਹੋ ਗਿਆ ਹੈ।



# ਜਨੇਊ ਸੰਸਕਾਰ

ਜਦ ਗੁਰੂ ਜੀ ਨੌਂ ਸਾਲਾਂ ਦੇ ਹੋ ਗਏ ਤਾਂ ਜਨੇਊ ਸੰਸਕਾਰ ਬਾਰੇ ਸਲਾਹ ਕੀਤੀ ਗਈ। ਇਸ ਬਾਰੇ ਦਿਨ ਮਿਥ ਲਿਆ ਗਿਆ ਅਤੇ ਸਾਕਾਂ ਸੰਬੰਧੀਆਂ ਨੂੰ ਸੱਦੇ ਭੇਜ ਦਿੱਤੇ ਗਏ। ਪਿੰਡ ਦੇ ਸਾਰੇ ਲੋਕਾਂ ਨੂੰ ਪ੍ਰੀਤੀ ਭੋਜਨ ਵਾਸਤੇ ਬੁਲਾਇਆ ਗਿਆ। ਕੁਝ ਦਿਨ ਪਹਿਲਾਂ ਹੀ ਘਰ ਵਿਚ ਚਹਿਲ ਪਹਿਲ ਹੋ ਗਈ। ਹਲਵਾਈ ਬੁਲਾਏ ਗਏ ਅਤੇ ਕਈ ਪ੍ਰਕਾਰ ਦੇ ਪਕਵਾਨ ਬਣਾਏ ਜਾਣ ਲੱਗੇ। ਮਿਥੇ ਦਿਨ ਘਰ ਦੇ ਪ੍ਰੋਹਤ ਪੰਡਿਤ ਹਰਦਿਆਲ ਪਹੁੰਚ ਗਏ। ਘਰ ਵਿਚ ਇਕ ਉੱਚੀ ਥਾਂ 'ਤੇ ਇਕ ਚਿਟਾਈ ਵਿਛਾਈ ਅਤੇ ਕੁਝ ਮੰਤਰ ਪੜ੍ਹ ਕੇ ਪੰਡਤ ਨੇ ਉਸ ਦੇ ਇਰਦ-ਗਿਰਦ ਇਕ ਲਕੀਰ ਖਿੱਚੀ ਅਤੇ ਆਪ ਚਿਟਾਈ 'ਤੇ ਬਿਰਾਜ ਗਏ। ਗੁਰੂ ਜੀ ਨੂੰ ਪੰਡਿਤ ਦੇ ਸਾਹਮਣੇ ਬਿਠਾ ਦਿੱਤਾ ਗਿਆ। ਆਲੇ-ਦੁਆਲੇ ਪਿੰਡ ਦੇ ਲੋਕ ਅਤੇ ਰਿਸ਼ਤੇਦਾਰ ਬੈਠ ਗਏ। ਇਸਤਰੀਆਂ ਇਕ ਪਾਸੇ ਬੈਠ ਗਈਆਂ ਅਤੇ ਸਭ ਦੇ ਮੂਹਰੇ ਆ ਕੇ ਬੇਬੇ ਨਾਨਕੀ ਜੀ ਬੈਠ ਗਏ। ਸਾਰੀਆਂ ਰਸਮਾਂ ਪੂਰੀਆਂ ਕਰਕੇ ਪੰਡਿਤ ਹਰਦਿਆਲ ਨੇ ਗੁਰੂ ਨਾਨਕ ਦੇ ਗਲ ਵਿਚ ਜਨੇਊ ਪਾਉਣ ਵਾਸਤੇ ਆਪਣੀ ਬਾਂਹ ਉੱਚੀ ਕੀਤੀ। ਰਸਮ ਨੂੰ ਸੰਪੂਰਣ ਹੁੰਦਾ ਵੇਖ ਸਾਰੇ ਪ੍ਰਾਹੁਣੇ ਮਹਿਤਾ ਜੀ ਨੂੰ ਵਧਾਈਆਂ ਦੇਣ ਲਈ ਤਿਆਰ ਸਨ। ਪਰ ਉਨ੍ਹਾਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦ ਉਨ੍ਹਾਂ ਵੇਖਿਆ ਕਿ ਗੁਰੂ ਜੀ ਨੇ ਆਪਣੇ ਹੱਥ ਨਾਲ ਪ੍ਰੋਹਤ ਦੀ ਜਨੇਊ ਵਾਲੀ ਬਾਂਹ ਪਿੱਛੇ ਧੱਕ ਦਿੱਤੀ ਅਤੇ ਜਨੇਊ ਪਾਉਣ ਤੋਂ ਨਾਂਹ ਕਰ ਦਿੱਤੀ। ਉਹ ਕਹਿਣ ਲੱਗੇ, "ਪੰਡਿਤ ਜੀ, ਪਹਿਲਾਂ ਮੈਨੂੰ ਦੱਸੋ ਕਿ ਜਨੇਊ ਪਾਉਣ ਦਾ ਕੀ ਲਾਭ ਹੈ ? ਪਹਿਲਾਂ ਮੈਨੂੰ ਵਿਸਥਾਰ ਨਾਲ ਸਮਝਾਓ ਤੇ ਫਿਰ ਜਨੇਊ ਮੇਰੇ ਗਲ ਵਿਚ ਪਾਓ।"

ਪੰਡਿਤ ਕਹਿਣ ਲੱਗਾ, "ਦੇਖ ਬੇਟਾ! ਇਹ ਸਾਡੇ ਵਡੇਰਿਆਂ ਵੱਲੋਂ ਚਲਾਈ ਗਈ ਰਹਿਤ ਮਰਯਾਦਾ ਹੈ। ਜਦ ਤਕ ਉੱਚੀ ਜਾਤੀ ਦਾ ਮਨੁੱਖ ਜਨੇਊ ਨਹੀਂ ਪਾਉਂਦਾ ਹੈ, ਉਹ ਨੀਚ ਅਤੇ ਸ਼ੂਦਰ ਹੀ ਰਹਿੰਦਾ ਹੈ। ਜਨੇਊ ਪਾਉਣ ਨਾਲ ਉਹ ਪਵਿੱਤਰ ਅਤੇ ਉੱਚ ਜਾਤੀ ਦਾ ਬਣ ਜਾਂਦਾ ਹੈ।"

ਗੁਰੂ ਜੀ ਪੰਡਿਤ ਦੀ ਇਹ ਗੱਲ ਸੁਣ ਕੇ ਮੁਸਕਰਾਏ ਅਤੇ ਕਹਿਣ ਲੱਗੇ, "ਤੁਹਾਡੀ ਇਹ ਗੱਲ ਮੈਨੂੰ ਉਚਿਤ ਨਹੀਂ ਲੱਗਦੀ, ਇਸ ਵਿਚ ਕੋਈ ਦਲੀਲ ਨਹੀਂ। ਨੀਚ ਅਤੇ ਸ਼ੂਦਰ ਉਹ ਹੀ ਹੁੰਦਾ ਹੈ ਜਿਹੜਾ ਨੀਚਾਂ ਵਾਲੇ ਭੈੜੇ ਅਤੇ ਮੰਦੇ ਕੰਮ ਕਰੇ। ਇਕ ਧਰੋਹੀ, ਪਾਪੀ ਅਤੇ ਪਾਖੰਡੀ ਇਹ ਧਾਗਾ ਪਾ ਕੇ ਕਿਵੇਂ ਉੱਚੀ ਜਾਤੀ ਦਾ ਬਣ ਸਕਦਾ ਹੈ ?

ਪੰਡਿਤ ਨੇ ਰਿਸ਼ੀਆਂ ਮੁਨੀਆਂ ਦਾ ਵਾਸਤਾ ਪਾਇਆ ਕਿ ਆਪਣੇ ਵਡੇਰਿਆਂ ਦੀ ਰਹੁ-ਰੀਤ ਨੂੰ ਅਸੀਂ ਕਿਵੇਂ ਛੱਡ ਸਕਦੇ ਹਾਂ। ਗੁਰੂ ਜੀ ਫਿਰ ਮੁਸਕਰਾ ਕੇ ਕਹਿਣ ਲੱਗੇ, "ਮਿਸ਼ਰ ਜੀ! ਤੁਸੀਂ ਬਬੇਕ ਦੀ ਗੱਲ ਨਹੀਂ ਕਰ ਰਹੇ, ਜਦ ਤਕ ਤੁਸੀਂ ਮੈਨੂੰ ਇਸ ਜਨੇਊ ਪਾਉਣ ਦੇ ਲਾਭ ਨੂੰ ਸਪੱਸ਼ਟ ਰੂਪ ਵਿਚ ਨਹੀਂ ਦੱਸਦੇ, ਤਦ ਤਕ ਮੈਂ ਜਨੇਊ ਨਹੀਂ ਪਾਵਾਂਗਾ। ਇਹ ਜਿਹੜਾ ਤੁਸੀਂ ਜਨੇਊ ਦਾ ਧਾਗਾ ਫੜਿਆ ਹੈ ਇਹ ਕਪਾਹ ਦੇ ਰੂੰ ਨੂੰ ਕੱਤ ਕੇ ਬਣਾਇਆ ਗਿਆ ਹੈ, ਇਹ ਧਾਗਾ ਕੁੱਝ ਚਿਰ ਬਾਅਦ ਮੈਲਾ ਹੋ ਕੇ ਟੁੱਟ ਜਾਵੇਗਾ ਅਤੇ ਫਿਰ ਹੋਰ ਪਾਇਆ ਜਾਵੇਗਾ। ਜਦ ਮਨੁੱਖ ਇਸ ਸੰਸਾਰ

ਨੂੰ ਛੱਡ ਜਾਵੇਗਾ ਤਾਂ ਇਹ ਧਾਗਾ ਇਥੇ ਰਹਿ ਜਾਵੇਗਾ ਅਤੇ ਇਨਸਾਨ ਦੀ ਆਤਮਾ ਦੇ ਨਾਲ ਨਹੀਂ ਜਾਵੇਗਾ। ਮੈਨੂੰ ਅਜਿਹਾ ਜਨੇਊ ਚਾਹੀਦਾ ਹੈ ਜਿਹੜਾ ਕਿ ਮੇਰੀ ਆਤਮਾ ਦੇ ਨਾਲ ਪਰਲੋਕ ਵਿਚ ਵੀ ਮੇਰਾ ਸਾਥ ਦੇਵੇ, ਜੇ ਤੁਹਾਡੇ ਪਾਸ ਐਸਾ ਕੋਈ ਜਨੇਊ ਹੈ ਤਾਂ ਉਹ ਜ਼ਰੂਰ ਮੈਨੂੰ ਪਾ ਦੇਵੋ।"

ਪੰਡਿਤ ਲਾ-ਜਵਾਬ ਹੋ ਗਿਆ, ਹਾਰ ਕੇ ਉਹ ਪੁੱਛਣ ਲੱਗਾ ਕਿ ਆਤਮਾ ਦਾ ਜਨੇਊ ਕਿਸ ਤਰ੍ਹਾਂ ਦਾ ਹੁੰਦਾ ਹੈ, ਤੁਸੀਂ ਆਪ ਹੀ ਦੱਸ ਦੇਵੋ। ਤਦ ਗੁਰੂ ਜੀ ਨੇ ਕਿਹਾ, "ਇਸ ਜਨੇਊ ਨੂੰ ਬਣਾਉਣ ਲਈ 'ਦਇਆ' ਰੂਪੀ ਕਪਾਹ, 'ਸੰਤੋਖ' ਰੂਪੀ ਸੂਤ, 'ਜਤ' ਰੂਪੀ ਗੰਢ ਅਤੇ 'ਸਤ' ਰੂਪੀ ਵੱਟ ਦੀ ਵਰਤੋਂ ਕੀਤੀ ਹੋਵੇ ਤਾਂ ਇਹ ਆਤਮਾ ਦਾ ਜਨੇਊ ਬਣ ਜਾਂਦਾ ਹੈ। ਇਹ ਜਨੇਊ ਪਾ ਕੇ ਮਨੁੱਖ ਜਦ ਚੰਗੇ ਕੰਮ ਕਰਦਾ ਹੈ, ਸੱਚੀ ਸੁੱਚੀ ਕਿਰਤ ਕਰਦਾ ਹੈ ਤਾਂ ਉਹ ਨੀਚ ਜਾਤ ਦਾ ਹੋ ਕੇ ਵੀ ਸਵਰਨ ਜਾਤੀ ਦਾ ਬਣ ਜਾਂਦਾ ਹੈ।"



# ਮੱਝਾਂ ਚਾਰਨੀਆਂ

ਜਦ ਬਾਲਾ ਪ੍ਰੀਤਮ ਆਪਣੀ ਪੜ੍ਹਾਈ ਖਤਮ ਕਰ ਬੈਠੇ ਤਾਂ ਉਹ ਫਿਰ ਵਿਹਲੇ ਹੋ ਗਏ। ਉਨ੍ਹਾਂ ਸਮਿਆਂ ਵਿਚ ਵਿਸ਼ਵ ਵਿਦਿਆਲੇ ਜਾਂ ਕਾਲਜ ਸਕੂਲ ਨਹੀਂ ਸੀ ਹੋਇਆ ਕਰਦੇ। ਜਿਥੋਂ ਤਕ ਪਿੰਡ ਦਾ ਪੰਡਿਤ ਜਾਂ ਮੌਲਵੀ ਪੜ੍ਹਿਆ ਹੁੰਦਾ ਸੀ ਉਸ ਹੱਦ ਤਕ ਹੀ ਸ਼ਗਿਰਦ ਨੇ ਪੜ੍ਹਾਈ ਕਰਨੀ ਹੁੰਦੀ ਸੀ। ਜਦ ਉਸਤਾਦ ਕਹਿ ਦਿੰਦਾ ਸੀ ਕਿ ਬਾਲਕ ਨੇ ਪੜ੍ਹਾਈ ਪੂਰੀ ਕਰ ਲਈ ਹੈ ਤਾਂ ਉਸ ਨੂੰ 'ਤਾਲੀਮਯਾਫਤਾ' ਕਿਹਾ ਜਾਂਦਾ ਸੀ। ਇਹੋ ਹੀ ਉਨ੍ਹਾਂ ਪਾਸ ਸਭ ਤੋਂ ਉੱਚੀ ਸੰਨਦ ਹੁੰਦੀ ਸੀ। ਜਦ ਬਾਲਾ ਪ੍ਰੀਤਮ ਨੇ ਪੰਡਿਤ ਅਤੇ ਮੌਲਵੀ ਨੂੰ ਆਪ ਪੜ੍ਹਨੇ ਪਾ ਦਿੱਤਾ ਤਾਂ ਉਨ੍ਹਾਂ ਹੁਣ ਹੋਰ ਕੀ ਪੜ੍ਹਨਾ ਸੀ ? ਉਨ੍ਹਾਂ ਦੀ ਪੜ੍ਹਾਈ ਤਾਂ ਆਤਮਿਕ ਸੀ, ਉਹ ਤਾਂ ਹਰ ਵੇਲੇ ਆਪਣੀ ਆਤਮਾ ਨੂੰ ਪਰਮਾਤਮਾ ਨਾਲ ਜੋੜਦੇ ਰਹਿੰਦੇ ਸਨ। ਇਹੋ ਕਾਰਨ ਸੀ ਕਿ ਜਦ ਉਨ੍ਹਾਂ ਪੜ੍ਹਾਈ ਪੂਰੀ ਕਰ ਲਈ ਤਾਂ ਉਹ ਹਰ ਸਮੇਂ ਪਰਮਾਤਮਾ ਦੀ ਭਗਤੀ ਵਿਚ ਵਿਲੀਨ ਰਹਿੰਦੇ। ਉਹ ਤਾਂ ਪ੍ਰਭੂ ਨਾਲ ਆਪਣੀ ਆਤਮਾ ਨੂੰ ਜੋੜ ਕੇ ਆਨੰਦ ਮਾਣਦੇ ਸਨ, ਪਰ ਦੁਨਿਆਵੀ ਲੋਕ ਇਹ ਸਮਝਦੇ ਸਨ ਕਿ ਬਾਲਾ ਪ੍ਰੀਤਮ ਬਹੁਤ ਉਦਾਸ ਹਨ। ਪਰ ਉਹ ਅੰਤਰਮੁਖੀ ਰਮਜ਼ਾਂ ਨੂੰ ਕੀ ਸਮਝਦੇ ? ਪਿਤਾ ਮਹਿਤਾ ਜੀ ਅਤੇ ਮਾਤਾ ਤ੍ਰਿਪਤਾ ਜੀ ਵੀ ਉਨ੍ਹਾਂ ਨੂੰ ਇਸ ਹਾਲਤ ਵਿਚ ਵੇਖ ਕੇ ਉਦਾਸ ਰਹਿੰਦੇ।

ਇਕ ਦਿਨ ਪਿਤਾ ਮਹਿਤਾ ਜੀ ਨੇ ਸੋਚਿਆ ਕਿ ਉਨ੍ਹਾਂ ਦਾ ਪੁੱਤਰ ਵਿਹਲਾ ਹੋਣ ਕਰਕੇ ਉਦਾਸ ਰਹਿੰਦਾ ਹੈ, ਇਸ ਨੂੰ ਜੰਗਲਾਂ ਉਜਾੜਾਂ ਵਿਚ ਘੁੰਮਣ ਦਾ ਬਹੁਤ ਸ਼ੌਕ ਹੈ ਜਿਸ ਤੋਂ ਅਸੀਂ ਇਸ ਨੂੰ ਵਰਜਦੇ ਰਹਿੰਦੇ ਹਾਂ, ਇਸ ਲਈ ਕਿਉਂ ਨ੍ਹਾ ਕੋਈ ਐਸਾ ਉਪਬੰਧ ਸੋਚਿਆ ਜਾਵੇ ਕਿ ਸਾਡਾ ਪੁੱਤਰ ਆਪਣੇ ਆਪ ਨੂੰ ਬੇਕਾਰ ਨਾ ਸਮਝੇ ਅਤੇ ਕੁੱਝ ਕੰਮ ਵੀ ਕਰਦਾ ਰਵ੍ਹੇ। ਸਭ ਤੋਂ ਸੌਖਾ ਅਤੇ ਸਮੇਂ ਅਨੁਸਾਰ ਉਨ੍ਹਾਂ ਪਾਸ ਇਕ ਅਜਿਹਾ ਕੰਮ ਸੀ ਜਿਹੜਾ ਹਾਲੇ ਤਕ ਉਨ੍ਹਾਂ ਦੇ ਨੌਕਰ ਨਿਭਾਉਂਦੇ ਆਏ ਸਨ, ਪਰ ਉਸ ਕੰਮ 'ਤੇ ਉਨ੍ਹਾਂ ਦੀ ਤਸੱਲੀ ਨਹੀਂ ਸੀ। ਉਨ੍ਹਾਂ ਪਾਸ ਕਈ ਗਾਈਆਂ ਅਤੇ ਮੱਝਾਂ ਸਨ। ਉਨ੍ਹਾਂ ਸਮਿਆਂ ਵਿਚ ਮੱਝਾਂ ਗਾਵਾਂ ਨੂੰ ਪੱਠੇ ਕੁਤਰ ਕੇ ਨਹੀਂ ਪਾਏ ਜਾਂਦੇ ਸਨ, ਕਿਉਂਕਿ ਉਨ੍ਹਾਂ ਦਾ ਨਿਰਬਾਹ ਕੇਵਲ ਜੰਗਲਾਂ ਵਿਚ ਚਰਨ ਤਕ ਸੀਮਤ ਸੀ। ਜਿਹੜਾ ਚਰਵਾਹਾ ਆਪਣਾ ਹੁੰਦਾ ਸੀ ਉਹ ਤਾਂ ਡੰਗਰਾਂ ਨੂੰ ਖੂਬ ਰਜਾ ਕੇ ਲਿਆਉਂਦਾ ਸੀ, ਪਰ ਕਾਮੇ ਡੰਗਰਾਂ ਨੂੰ ਅਜਿਹੀ ਥਾਂ ਲੈ ਜਾਂਦੇ ਸਨ, ਜਿਥੇ ਉਨ੍ਹਾਂ ਨੂੰ ਮੋੜਾ ਵੀ ਨਾ ਲਾਉਣਾ ਪਵੇ, ਇਸ ਕਰਕੇ ਡੰਗਰ ਭੁੱਖੇ ਘਰ ਆ ਜਾਂਦੇ ਸਨ। ਇਸ ਲਈ ਮਹਿਤਾ ਜੀ ਨੇ ਇਹ ਸਲਾਹ ਕੀਤੀ ਕਿ ਪੁੱਤਰ ਨਾਨਕ ਨੂੰ ਮੱਝਾਂ ਚਾਰਨ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਜਾਵੇ। ਇਸ ਬਾਰੇ ਜਦ ਉਨ੍ਹਾਂ ਆਪਣੇ ਪੁੱਤਰ ਨਾਲ ਗੱਲ ਕੀਤੀ ਤਾਂ ਉਹ ਝੱਟ ਮੰਨ ਗਏ। ਉਹ ਰੋਜ਼ ਮੱਝਾਂ ਨੂੰ ਜੰਗਲ ਵਿਚ ਛੱਡ ਦਿੰਦੇ ਅਤੇ ਆਪ ਸਮਾਧੀ ਲਾ ਕੇ ਕਿਸੇ ਦਰੱਖਤ ਹੇਠ ਬੈਠੇ ਰਹਿੰਦੇ। ਇਕ ਦਿਨ ਉਨ੍ਹਾਂ ਦੀਆਂ ਮੱਝਾਂ ਕਿਸੇ ਦੇ ਮਕਈ ਦੇ ਖੇਤ ਵਿਚ ਜਾ ਵੜੀਆਂ ਅਤੇ ਸਾਰਾ ਖੇਤ ਚਟਮ ਕਰ ਗਈਆਂ। ਜਦ ਕਿਸਾਨ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਹ ਭੱਜਾ ਆਇਆ ਅਤੇ ਆਪਣਾ ਖੇਤ ਉਜੜਿਆ ਵੇਖ ਕੇ ਪਿੰਡ ਦੇ ਹਾਕਮ ਪਾਸ ਸ਼ਿਕਾਇਤ ਲਾਉਣ ਅਤੇ ਇਵਜਾਨਾ

ਮੰਗਣ ਚਲਾ ਗਿਆ। ਰਾਇ ਬੁਲਾਰ ਨੇ ਮਹਿਤਾ ਜੀ ਅਤੇ ਗੁਰੂ ਜੀ ਨੂੰ ਬੁਲਾਇਆ। ਰਾਇ ਬੁਲਾਰ ਗੁਰੂ ਜੀ ਦਾ ਪਹਿਲਾਂ ਹੀ ਸਿੱਖ ਬਣ ਚੁਕਾ ਸੀ, ਇਸ ਲਈ ਉਸ ਕਿਸਾਨ ਅਤੇ ਆਪਣੇ ਇਕ ਕਰਿੰਦੇ ਨੂੰ ਖੇਤ ਦਾ ਨਿਰੀਖਣ ਕਰਨ ਭੇਜਿਆ। ਪਰ ਉਸ ਦੇ ਕਰਿੰਦੇ ਨੇ ਆ ਕੇ ਸੂਚਿਤ ਕੀਤਾ ਕਿ ਖੇਤ ਤਾਂ ਅੱਗੇ ਨਾਲੋਂ ਵੀ ਜ਼ਿਆਦਾ ਹਰਿਆ ਭਰਿਆ ਹੈ ਅਤੇ ਉਸਦਾ ਕਿਸੇ ਪ੍ਰਕਾਰ ਦਾ ਨੁਕਸਾਨ ਨਹੀਂ ਹੋਇਆ। ਕਿਸਾਨ ਵੀ ਬਹੁਤ ਹੈਰਾਨ ਹੋਇਆ ਅਤੇ ਉਹ ਮੁਆਫੀ ਮੰਗ ਕੇ ਚਲਾ ਗਿਆ।



# ਸੱਪ ਦੀ ਛਾਂ

ਗੁਰੂ ਜੀ ਨੂੰ ਪਸ਼ੂ ਚਾਰਨ ਦਾ ਕੰਮ ਬਹੁਤ ਚੰਗਾ ਲੱਗਦਾ ਸੀ। ਉਹ ਹਰੀਆਂ ਹਰੀਆਂ ਫਸਲਾਂ ਤੇ ਕੁਦਰਤੀ ਨਜ਼ਾਰਿਆਂ ਵਾਲੇ ਜੰਗਲਾਂ ਅਤੇ ਪਹਾੜਾਂ ਨੂੰ ਵੇਖਣ ਦੇ ਬਹੁਤ ਸ਼ੌਕੀਨ ਸਨ। ਕੁਦਰਤ ਦੀ ਗੋਦ ਵਿਚ ਬੈਠ ਕੇ ਕੁਦਰਤ ਨਾਲ ਇਕਮਿਕ ਹੋਣ ਵਿਚ ਉਨ੍ਹਾਂ ਨੂੰ ਬਹੁਤ ਆਨੰਦ ਆਉਂਦਾ ਸੀ। ਉਹ ਪਸ਼ੂਆਂ ਨੂੰ ਸਵੇਰੇ ਲੈ ਜਾਂਦੇ ਅਤੇ ਸ਼ਾਮ ਨੂੰ ਘਰ ਲੈ ਆਉਂਦੇ। ਸਵੇਰ ਤੋਂ ਦੁਪਹਿਰਾਂ ਤਕ ਉਹ ਮੱਝਾਂ ਗਾਈਆਂ ਨਾਲ ਜੰਗਲ ਵਿਚ ਘੁੰਮਦੇ ਰਹਿੰਦੇ ਅਤੇ ਦੁਪਹਿਰ ਨੂੰ ਜਦ ਅਤਿ ਗਰਮੀ ਹੋ ਜਾਂਦੀ ਤਾਂ ਇਕ ਵੱਡੇ ਦਰੱਖਤ ਦੀ ਛਾਂ ਹੇਠ ਉਨ੍ਹਾਂ ਨੂੰ ਲਿਆ ਖੜਾ ਕਰਦੇ ਜਿਥੇ ਮੱਝਾਂ ਬੈਠ ਕੇ ਆਰਾਮ ਕਰਦੀਆਂ। ਉਹ ਆਪ ਵੀ ਦਰੱਖਤ ਦੀ ਛਾਂ ਹੇਠ ਆਪਣੀ ਚਾਦਰ ਵਿਛਾ ਕੇ ਬੈਠ ਜਾਂਦੇ। ਬੈਠਿਆਂ ਬੈਠਿਆਂ ਉਨ੍ਹਾਂ ਦੀ ਪਰਮਾਤਮਾ ਨਾਲ ਸੁਰਤ ਜੁੜ ਜਾਂਦੀ ਅਤੇ ਉਹ ਅੰਤਰ-ਧਿਆਨ ਹੋ ਜਾਂਦੇ, ਕਈ ਵਾਰ ਅਜਿਹੀ ਹਾਲਤ ਵਿਚ ਹੀ ਲੇਟ ਵੀ ਜਾਂਦੇ।

ਇਕ ਦਿਨ ਜਦ ਉਹ ਪ੍ਰਭੂ ਨਾਲ ਸੁਰਤ ਜੋੜ ਕੇ ਲੇਟੇ ਹੋਏ ਸਨ ਤਾਂ ਕਾਫੀ ਸਮਾਂ ਬੀਤ ਜਾਣ ਕਾਰਨ ਦਰੱਖਤ ਦਾ ਪਰਛਾਵਾਂ ਫਿਰ ਗਿਆ ਅਤੇ ਉਨ੍ਹਾਂ ਦੇ ਮੂੰਹ ਉੱਤੇ ਧੁੱਪ ਪੈਣ ਲੱਗ ਗਈ। ਓਥੇ ਰਹਿੰਦੇ ਇਕ ਫਨੀਅਰ ਸੱਪ ਨੇ ਜਦ ਗੁਰੂ ਜੀ ਦੇ ਚਿਹਰੇ ਉੱਤੇ ਧੁੱਪ ਪੈਂਦੀ ਵੇਖੀ ਤਾਂ ਉਸ ਨੇ ਫੱਨ੍ਹ ਫਲਾ ਕੇ ਉਨ੍ਹਾਂ ਦੇ ਚਿਹਰੇ ਉੱਤੇ ਛਾਂ ਕਰ ਦਿੱਤੀ।

ਉਸ ਵੇਲੇ ਹੀ ਰਾਇ ਬੁਲਾਰ ਆਪਣੇ ਅਹਿਲਕਾਰਾਂ ਸਮੇਤ ਆਪਣੇ ਬਾਹਰਲੇ ਖੇਤਾਂ ਨੂੰ ਵੇਖ ਕੇ ਆਪਣੇ ਪਿੰਡ ਨੂੰ ਆ ਰਹੇ ਸਨ। ਜਦ ਉਨ੍ਹਾਂ ਸੱਪ ਨੂੰ ਫੱਨ੍ਹ ਖਿਲਾਰੀ ਵੇਖਿਆ ਤਾਂ ਉਹ ਤ੍ਰਬਕ ਗਏ। ਉਨ੍ਹਾਂ ਨੇ ਓਥੇ ਆਪਣਾ ਘੋੜਾ ਰੋਕਿਆ ਅਤੇ ਕਹਿਣ ਲੱਗੇ, "ਇਸ ਫਨੀਅਰ ਸੱਪ ਨੇ ਤਾਂ ਨਾਨਕ ਨੂੰ ਕੱਟ ਲਿਆ ਜਾਪਦਾ ਹੈ। ਇਸ ਲਈ ਉਹ ਉਸਦੇ ਸਿਰ ਦੇ ਕੋਲ ਬੈਠਾ ਹੈ ਤੇ ਨਾਨਕ ਵੀ ਹਿਲਦਾ ਜੁਲਦਾ ਨਹੀਂ ਜਾਪਦਾ।" ਉਸ ਨੇ ਇਕ ਨੌਕਰ ਨੂੰ ਡਾਂਗ ਲੈ ਕੇ ਉਧਰ ਜਾਣ ਲਈ ਆਖਿਆ। ਜਦ ਸੱਪ ਨੇ ਵੇਖਿਆ ਕਿ ਉਸ ਵੱਲ ਕੋਈ ਆ ਰਿਹਾ ਹੈ ਤਾਂ ਉਹ ਝੱਟ ਦੂਰ ਖਿਸਕ ਗਿਆ। ਏਨੇ ਚਿਰ ਨੂੰ ਰਾਇ ਬੁਲਾਰ ਵੀ ਗੁਰੂ ਜੀ ਪਾਸ ਪਹੁੰਚ ਗਿਆ। ਉਸ ਨੇ ਜਦ ਗੁਰੂ ਜੀ ਨੂੰ ਹਿਲਾਇਆ ਤਾਂ ਉਹ 'ਧੰਨ ਨਿਰੰਕਾਰ' ਕਹਿੰਦੇ ਉੱਠ ਕੇ ਬੈਠ ਗਏ। ਰਾਇ ਬੁਲਾਰ ਬਹੁਤ ਹੈਰਾਨ ਹੋਇਆ। ਉਹ ਕਹਿਣ ਲੱਗਾ, "ਵੇਖੋ! ਨਾਨਕ ਨੂੰ ਜੰਗਲ ਦੇ ਜ਼ਹਿਰੀਲੇ ਅਤੇ ਭਿਆਨਕ ਜਾਨਵਰ ਵੀ ਪਿਆਰ ਕਰਦੇ ਹਨ। ਨਾਨਕ ਦੇ ਮੁੱਖੜੇ 'ਤੇ ਪੈ ਰਹੀ ਸੂਰਜ ਦੀ ਧੁੱਪ ਇਸ ਫਨੀਅਰ ਨਾਗ ਪਾਸੋਂ ਵੀ ਜਰੀ ਨਹੀਂ ਗਈ ਅਤੇ ਉਸ ਨੇ ਸੂਰਜ ਦੀਆਂ ਕਿਰਨਾਂ ਵਿਚਕਾਰ ਆਪਣਾ ਫੰਨ੍ਹ ਫੈਲਾ ਕੇ ਇਸ ਦੇ ਚਿਹਰੇ ਨੂੰ ਛਾਂ ਕੀਤੀ ਹੈ।"

ਗੁਰੂ ਜੀ ਨੇ ਸੁਚੇਤ ਹੋ ਕੇ ਆਪਣੇ ਪਾਸ ਜਦ ਰਾਇ ਬੁਲਾਰ ਨੂੰ ਵੇਖਿਆ ਤਾਂ ਆਦਰ ਨਾਲ ਉੱਠ ਕੇ ਖੜੇ ਹੋ ਗਏ ਅਤੇ ਰਾਇ ਬੁਲਾਰ ਦਾ ਆਦਰ ਕੀਤਾ। ਰਾਇ ਬੁਲਾਰ ਨੇ ਉਨ੍ਹਾਂ ਨੂੰ ਆਪਣੀਆਂ ਬਾਹਾਂ ਵਿਚ ਘੁੱਟ ਲਿਆ ਅਤੇ ਫਿਰ ਉਨ੍ਹਾਂ ਦਾ ਮੱਥਾ ਚੁੰਮਿਆ। ਫਿਰ ਉਨ੍ਹਾਂ ਗੁਰੂ ਜੀ

ਸਾਹਮਣੇ ਸਿਰ ਨਿਵਾਇਆ ਅਤੇ ਉਨ੍ਹਾਂ ਦੇ ਚਰਨਾਂ ਨੂੰ ਛੋਹਿਆ। ਪਹਿਲਾਂ ਉਹ ਗੁਰੂ ਜੀ ਦੀ ਇੱਜ਼ਤ ਹੀ ਕਰਦਾ ਸੀ ਪਰ ਹੁਣ ਉਹ ਉਨ੍ਹਾਂ ਦਾ ਸਿੱਖ ਬਣ ਗਿਆ।

ਕਈ ਲੋਕ ਅਜਿਹੀ ਘਟਨਾ 'ਤੇ ਵਿਸ਼ਵਾਸ ਨਹੀਂ ਕਰਦੇ, ਪਰ ਉਨ੍ਹਾਂ ਨੂੰ ਇਹ ਗੱਲ ਕਦੀ ਭੁੱਲਣੀ ਨਹੀਂ ਚਾਹੀਦੀ ਕਿ ਉਹ ਆਪਣੇ ਇਕ ਸਾਥੀ ਨਾਲ ਸਾਰੀ ਉਮਰ ਜੰਗਲਾਂ, ਬੀਆਬਾਨਾਂ ਅਤੇ ਡਰਾਉਣੇ ਪਹਾੜਾਂ ਵਿੱਚ ਘੁੰਮਦੇ ਰਹੇ ਪਰ ਉਨ੍ਹਾਂ ਨੂੰ ਕਿਸੇ ਸ਼ੇਰ, ਚੀਤੇ ਆਦਿ ਨੇ ਕੁਝ ਨਹੀਂ ਕਿਹਾ ਸੀ। ਸਭ ਜਾਨਵਰ ਉਨ੍ਹਾਂ ਨੂੰ ਪਹਿਚਾਣਦੇ ਸਨ। ਮਨੁੱਖ ਉਨ੍ਹਾਂ ਨੂੰ ਛੇਤੀ ਨਹੀਂ ਸਮਝ ਸਕੇ ਸਨ, ਪਰ ਹਰ ਜਾਨਵਰ ਉਨ੍ਹਾਂ ਨੂੰ ਰੱਬੀ ਰੂਪ ਸਮਝਦਾ ਸੀ।



# ਸੱਚਾ ਸੌਦਾ

ਜਦ ਗੁਰੂ ਜੀ ਹੋਰ ਵੱਡੇ ਹੋਏ ਤਾਂ ਮਹਿਤਾ ਜੀ ਨੇ ਇਹ ਸੋਚਿਆ ਕਿ ਪੁੱਤਰ ਨੂੰ ਵਪਾਰ ਵਿਚ ਪਾਇਆ ਜਾਵੇ ਤਾਂਕਿ ਫਿਰਨ ਤੁਰਨ ਨਾਲ ਉਨ੍ਹਾਂ ਦਾ ਜੀਅ ਵੀ ਲੱਗਾ ਰਹੇ ਅਤੇ ਕੁੱਝ ਲਾਭ ਵੀ ਪ੍ਰਾਪਤ ਹੋਵੇ। ਇਸ ਕਾਰਜ ਵਾਸਤੇ ਉਨ੍ਹਾਂ ਗੁਰੂ ਜੀ ਨੂੰ ਵੀਹ ਰੁਪਏ ਦਿੱਤੇ ਅਤੇ ਕਿਹਾ, "ਪੁੱਤਰ! ਕੋਈ ਚੰਗਾ ਤੇ ਖਰਾ ਖਰਾ ਸੌਦਾ ਕਰੋ ਜਿਸ ਨਾਲ ਚੰਗਾ ਲਾਭ ਹੋਵੇ। ਮੈਂ ਤੇਰੇ ਨਾਲ ਭਾਈ ਬਾਲੇ ਨੂੰ ਭੇਜਦਾ ਹਾਂ, ਤੁਸੀਂ ਕੋਈ ਐਸੇ ਮਾਲ ਖਰੀਦ ਕੇ ਲਿਆਵੋ ਜਿਹੜਾ ਇਥੇ ਵੇਚ ਕੇ ਚੰਗਾ ਨਫਾ ਨਿਕਲ ਆਵੇ।"

ਗੁਰੂ ਨਾਨਕ ਨੇ ਪਿਤਾ ਜੀ ਦੀ ਗੱਲ ਨੂੰ ਮੰਨ ਲਿਆ ਅਤੇ ਵੀਹ ਰੁਪਏ ਲੈ ਕੇ ਇਕ ਲਾਗਲੇ ਸ਼ਹਿਰ ਚੂਹੜਕਾਣੇ ਵੱਲ ਚਲ ਪਏ। ਚੂਹੜਕਾਣੇ ਦੇ ਰਾਹ ਵਿਚ ਇਕ ਸੰਘਣੀ ਝੰਗੀ ਆਉਂਦੀ ਸੀ। ਜਦ ਗੁਰੂ ਜੀ ਉਥੋਂ ਲੰਘਣ ਲੱਗੇ ਤਾਂ ਉਨ੍ਹਾਂ ਓਥੇ ਇਕ ਸਾਧੂਆਂ ਦਾ ਡੇਰਾ ਵੇਖਿਆ। ਗੁਰੂ ਜੀ ਨੂੰ ਸਾਧੂਆਂ ਸੰਤਾਂ ਨਾਲ ਬਹੁਤ ਪਿਆਰ ਸੀ, ਇਸ ਲਈ ਕੁੱਝ ਗੱਲਬਾਤ ਕਰਨ ਲਈ ਉਹ ਓਥੇ ਹੀ ਰੁਕ ਗਏ। ਸਾਧੂਆਂ ਦੀਆਂ ਗੱਲਾਂ ਤੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਉਹ ਕਈ ਦਿਨਾਂ ਤੋਂ ਭੁੱਖੇ ਸਨ। ਗੁਰੂ ਜੀ ਨੂੰ ਉਨ੍ਹਾਂ ਉਤੇ ਬਹੁਤ ਤਰਸ ਆਇਆ ਅਤੇ ਉਨ੍ਹਾਂ ਝੱਟ ਪੱਕਾ ਇਰਾਦਾ ਬਣਾ ਲਿਆ ਕਿ ਇਨ੍ਹਾਂ ਸਾਧੂਆਂ ਦੀ ਸਹਾਇਤਾ ਕੀਤੀ ਜਾਵੇ। ਉਨ੍ਹਾਂ ਸੋਚਿਆ ਕਿ ਇਸ ਤੋਂ ਖਰਾ ਅਤੇ ਸੱਚਾ ਸੌਦਾ ਕੀ ਹੋ ਸਕਦਾ ਹੈ। ਭੁੱਖਿਆਂ ਨੰਗਿਆਂ ਦੀ ਸੇਵਾ ਕਰਨਾ ਸਭ ਤੋਂ ਉੱਤਮ ਸੌਦਾ ਹੈ। ਇਸ ਲਈ ਉਨ੍ਹਾਂ ਨੇ ਆਪਣੀ ਜੇਬ ਵਿਚੋਂ ਵੀਹ ਰੁਪਏ ਕੱਢ ਕੇ ਸਾਧੂਆਂ ਦੇ ਅੱਗੇ ਧਰ ਦਿੱਤੇ। ਪਰ ਸਾਧੂਆਂ ਨੇ ਚਾਂਦੀ ਨੂੰ ਹੱਥ ਲਾਉਣ ਤੋਂ ਨਾਂਹ ਕਰ ਦਿੱਤੀ। ਸਾਧੂਆਂ ਦੇ ਗੁਰੂ ਨੇ ਕਿਹਾ, "ਸਾਨੂੰ ਚਾਂਦੀ ਦੀ ਲੋੜ ਨਹੀਂ, ਤੁਸੀਂ ਹਾਲੇ ਛੋਟੀ ਉਮਰ ਦੇ ਹੋ, ਇਹ ਰਕਮ ਦੇ ਕੇ ਤੁਹਾਡੇ ਪਿਤਾ ਨੇ ਤੁਹਾਨੂੰ ਕੋਈ ਕੰਮ ਧੰਦਾ ਕਰਨ ਲਈ ਭੇਜਿਆ ਹੋਵੇਗਾ, ਅਸੀਂ ਤਪੱਸਿਆ ਕਰਦੇ ਹਾਂ ਅਤੇ ਅਸੀਂ ਕਈ ਦਿਨ ਭੁੱਖੇ ਰਹਿ ਸਕਦੇ ਹਾਂ। ਪਰਮਾਤਮਾ ਆਪੇ ਕੋਈ ਉਪਾਅ ਕਰ ਦਿੰਦਾ ਹੈ।" ਪਰ ਗੁਰੂ ਜੀ ਦ੍ਰਿੜ੍ਹਤਾ ਨਾਲ ਬੋਲੇ ਕਿ ਮੈਨੂੰ ਇਹ ਰਕਮ ਕੋਈ ਖਰਾ ਸੌਦਾ ਕਰਨ ਵਾਸਤੇ ਦਿੱਤੀ ਗਈ ਹੈ, ਪਰ ਮੈਂ ਇਹ ਸਮਝਦਾ ਹਾਂ ਕਿ ਇਸ ਤੋਂ ਖਰਾ ਸੌਦਾ ਹੋਰ ਕਿਹੜਾ ਹੋ ਸਕਦਾ ਹੈ ਜਿਸ ਨਾਲ ਭੁੱਖਿਆਂ ਅਤੇ ਨੰਗਿਆਂ ਪ੍ਰਭੂ ਦੇ ਪਿਆਰਿਆਂ ਦੀ ਸੇਵਾ ਹੋ ਸਕੇ। ਇਸ ਲਈ ਤੁਸੀਂ ਇਹ ਰਕਮ ਰਖੋ ਅਤੇ ਅੰਨ ਪਾਣੀ ਲਿਆ ਕੇ ਛਕੋ। ਪਰ ਸਾਧੂਆਂ ਦੇ ਮੁਖੀ ਨੇ ਪੈਸੇ ਲੈਣ ਤੋਂ ਨਾਂਹ ਕਰ ਦਿੱਤੀ, ਪਰ ਗੁਰੂ ਜੀ ਦੇ ਅਟੱਲ ਵਿਸ਼ਵਾਸ ਤੋਂ ਪ੍ਰਭਾਵਿਤ ਹੋ ਕੇ ਉਸ ਕਿਹਾ, "ਜੇ ਤੁਸੀਂ ਠੀਕ ਹੀ ਸੇਵਾ ਕਰਨੀ ਚਾਹੁੰਦੇ ਹੋ ਤਾਂ ਸਾਨੂੰ ਅੰਨ ਪਾਣੀ ਲਿਆ ਕੇ ਛਕਾ ਦੇਵੋ, ਅਸੀਂ ਲੋਕ ਖਰੀਦੋ-ਫਰੋਖਤ ਵਿਚ ਨਹੀਂ ਪੈਂਦੇ ਹਾਂ ਅਤੇ ਨਾ ਹੀ ਰੁਪਏ ਲਾਂਗੜ ਨਾਲ ਬੰਨ੍ਹਦੇ ਹਾਂ।"

ਗੁਰੂ ਜੀ ਨੇ ਰੁਪਏ ਆਪਣੇ ਪਾਸ ਫੜ ਲਏ ਅਤੇ ਭਾਈ ਬਾਲੇ ਨੂੰ ਲੈ ਕੇ ਚੂਹੜਕਾਣੇ ਚਲੇ ਗਏ। ਓਥੋਂ ਉਨ੍ਹਾਂ ਨੇ ਰਾਸ਼ਨ ਅਤੇ ਕੱਪੜੇ ਖਰੀਦੇ। ਉਥੇ ਹੀ ਆਟਾ ਦੇ ਕੇ ਇਕ ਝੀਉਰੀ ਦੇ ਕੋਲੋਂ

ਰੋਟੀਆਂ ਪਕਵਾ ਲਈਆਂ ਅਤੇ ਦਾਲ ਤਿਆਰ ਕਰਵਾ ਲਈ। ਇਕ ਗੱਡਾ ਉਨ੍ਹਾਂ ਕਿਰਾਏ 'ਤੇ ਲਿਆ ਅਤੇ ਉਸ ਉਤੇ ਬਾਕੀ ਦਾ ਰਾਸ਼ਨ, ਕੱਪੜਾ ਅਤੇ ਦਾਲ ਰੋਟੀ ਲੱਦ ਕੇ ਸਾਧੂਆਂ ਵਾਲੀ ਝੰਗੀ ਵਿਚ ਪਹੁੰਚ ਗਏ। ਉਨ੍ਹਾਂ ਸਾਧੂਆਂ ਨੂੰ ਦਾਲ ਰੋਟੀ ਆਪਣੇ ਹੱਥੀਂ ਖੁਆਇਆ ਅਤੇ ਪਹਿਨਣ ਵਾਸਤੇ ਉਨ੍ਹਾਂ ਨੂੰ ਕੱਪੜੇ ਦਿੱਤੇ। ਸਾਧੂ ਬਹੁਤ ਖੁਸ਼ ਹੋਏ ਅਤੇ ਉਨ੍ਹਾਂ ਨੇ ਗੁਰੂ ਜੀ ਨੂੰ ਬਹੁਤ ਅਸੀਸਾਂ ਦਿੱਤੀਆਂ। ਗੁਰੂ ਜੀ ਤੇ ਭਾਈ ਬਾਲਾ ਫਿਰ ਪਿੰਡ ਨੂੰ ਚਲ ਪਏ। ਪਿੰਡ ਲਾਗੇ ਪਹੁੰਚ ਕੇ ਭਾਈ ਬਾਲੇ ਨੂੰ ਉਨ੍ਹਾਂ ਪਿੰਡ ਭੇਜ ਦਿੱਤਾ ਅਤੇ ਆਪ ਸੰਘਣੇ ਦਰੱਖਤ ਹੇਠ ਛੁਪ ਕੇ ਬੈਠ ਗਏ।

ਜਦ ਮਹਿਤਾ ਜੀ ਨੂੰ ਇਸ ਸਭ ਕੁਝ ਬਾਰੇ ਪਤਾ ਲੱਗਾ ਤਾਂ ਉਹ ਬਹੁਤ ਕ੍ਰੋਧ ਵਿਚ ਆਏ ਅਤੇ ਗੁਰੂ ਜੀ ਨੂੰ ਲੱਭ ਕੇ ਉਨ੍ਹਾਂ ਬਹੁਤ ਝਿੜਕਿਆ ਪਰ ਗੁਰੂ ਜੀ ਚੁੱਪ ਰਹੇ।



# ਵੈਦ ਨਾਲ ਵਾਰਤਾਲਾਪ

ਗੁਰੂ ਜੀ ਫਿਰ ਕੁੱਝ ਉਦਾਸ ਰਹਿਣ ਲੱਗੇ। ਉਨ੍ਹਾਂ ਦੀ ਕਿਸੇ ਵੀ ਕੰਮ-ਕਾਜ ਵਿਚ ਦਿਲਚਸਪੀ ਨਹੀਂ ਸੀ। ਉਹ ਹਰ ਵੇਲੇ ਪ੍ਰਭੂ ਨਾਲ ਸੁਰਤ ਜੋੜੀ ਕੁੱਝ ਡੂੰਘੀਆਂ ਵਿਚਾਰਾਂ ਵਿਚ ਗਲਤਾਨ ਰਹਿੰਦੇ। ਉਨ੍ਹਾਂ ਦੇ ਮਾਤਾ ਪਿਤਾ ਨੇ ਇਹ ਸਮਝਿਆ, ਕਿ ਸ਼ਾਇਦ ਉਨ੍ਹਾਂ ਨੂੰ ਕੋਈ ਰੋਗ ਲੱਗ ਗਿਆ ਹੈ। ਇਸ ਕਰਕੇ ਇਕ ਦਿਨ ਉਨ੍ਹਾਂ ਨੇ ਪਿੰਡ ਦੇ ਵੈਦ ਨੂੰ ਬੁਲਾ ਲਿਆ। ਵੈਦ ਛੇਤੀ ਹੀ ਘਰ ਆ ਗਿਆ ਅਤੇ ਗੁਰੂ ਜੀ ਨੂੰ ਮੰਜੇ ਉੱਤੇ ਚੁਪ-ਚਾਪ ਬੈਠਾ ਵੇਖ ਕੇ ਉਹ ਵੀ ਮੰਜੇ 'ਤੇ ਬੈਠ ਗਿਆ। ਕੁੱਝ ਦੇਰ ਬਾਅਦ ਉਸ ਨੇ ਗੁਰੂ ਜੀ ਨੂੰ ਹੱਥ ਵਿਖਾਉਣ ਨੂੰ ਕਿਹਾ। ਗੁਰੂ ਜੀ ਨੇ ਜਦ ਹੱਥ ਅੱਗੇ ਵਧਾਇਆ ਤਾਂ ਉਹ ਨਾੜੀ ਫੜ ਕੇ ਵੇਖਣ ਲੱਗ ਪਿਆ। ਗੁਰੂ ਜੀ ਨੇ ਫਿਰ ਵੈਦ ਵੱਲ ਗਹੁ ਨਾਲ ਵੇਖਿਆ ਅਤੇ ਮੁਸਕਰਾ ਕੇ ਕਹਿਣ ਲੱਗੇ, "ਵੈਦ ਜੀ ਤੁਸੀਂ ਕੀ ਵੇਖ ਰਹੇ ਹੋ? ਮੇਰੇ ਸਰੀਰ ਨੂੰ ਕੋਈ ਰੋਗ ਨਹੀਂ ਹੈ, ਜਿਹੜਾ ਅਸਲੀ ਰੋਗ ਹੈ, ਉਹ ਤੁਹਾਡੀ ਸਮਝ ਤੋਂ ਬਾਹਰ ਹੈ।"

ਵੈਦ ਨੇ ਗੁਰੂ ਜੀ ਦੀ ਇਸ ਗੱਲ ਦਾ ਕੁੱਝ ਗੁੱਸਾ ਕੀਤਾ ਅਤੇ ਉਹ ਕਹਿਣ ਲੱਗਾ, "ਐਸਾ ਕਿਹੜਾ ਰੋਗ ਹੈ ਜਿਸ ਬਾਰੇ ਮੈਨੂੰ ਜਾਣਕਾਰੀ ਨਹੀਂ ? ਮੈਂ ਵੱਡੇ-ਵੱਡੇ ਰੋਗੀਆਂ ਦਾ ਇਲਾਜ ਕੀਤਾ ਹੈ ਅਤੇ ਉਨ੍ਹਾਂ ਨੂੰ ਰਾਜ਼ੀ ਕੀਤਾ ਹੈ।"

ਗੁਰੂ ਜੀ ਕਹਿਣ ਲੱਗੇ, ਸਾਡੇ ਸਮਾਜ ਵਿਚ ਜੋ ਪਾਪ ਅਤੇ ਕੁਕਰਮ ਹੋ ਰਿਹਾ ਹੈ ਕੀ ਤੁਸੀਂ ਉਸ ਦਾ ਕਦੇ ਕੋਈ ਇਲਾਜ ਸੋਚਿਆ ਹੈ ?

ਵੈਦ ਨੇ ਕਿਹਾ ਕਿ ਉਸਨੂੰ ਇਨ੍ਹਾਂ ਬਾਰੇ ਸੋਚਣ ਦੀ ਕੀ ਲੋੜ ਹੈ, ਇਹ ਸਭ ਕੁੱਝ ਪਰਮਾਤਮਾ ਦੀ ਦੇਣ ਹੈ। ਤਦ ਗੁਰੂ ਜੀ ਬੋਲੇ, "ਪਰਮਾਤਮਾ ਨੇ ਤਾਂ ਮਨੁੱਖ ਪੈਦਾ ਕੀਤਾ ਹੈ ਤਾਂਕਿ ਉਹ ਸੰਸਾਰ ਵਿਚਲੇ ਦੁੱਖਾਂ ਨੂੰ ਨਵਿਰਤ ਕਰੇ। ਪਰ ਇਨਸਾਨ ਇਥੇ ਆ ਕੇ ਤਾਂ ਉਹ ਕੁੱਝ ਕਰ ਰਿਹਾ ਹੈ ਜੋ ਕੋਈ ਪਸ਼ੂ ਵੀ ਨਹੀਂ ਕਰਦਾ। ਉਹ ਜਾਨਵਰਾਂ 'ਤੇ ਜ਼ੁਲਮ ਢਾਹੁੰਦਾ ਹੈ, ਉਨ੍ਹਾਂ ਨੂੰ ਮਾਰਦਾ ਅਤੇ ਖਾਂਦਾ ਹੈ ਜਦ ਕਿ ਮਨੁੱਖ ਆਪ ਇਕ ਮਾਸਖੋਰਾ ਜਾਨਵਰ ਨਹੀਂ ਹੈ। ਜਿਸ ਮਨੁੱਖ ਪਾਸ ਕੁੱਝ ਤਾਕਤ ਆ ਜਾਂਦੀ ਹੈ, ਉਹ ਗਰੀਬਾਂ ਅਤੇ ਨਿਮਾਣਿਆਂ 'ਤੇ ਜ਼ੁਲਮ ਤੇ ਕਹਿਰ ਢਾਹੁੰਦਾ ਹੈ, ਗਰੀਬਾਂ ਦੀ ਇੱਜ਼ਤ ਲੁਟਦਾ ਹੈ, ਉਨ੍ਹਾਂ ਨੂੰ ਗੁਲਾਮ ਬਣਾ ਕੇ ਪਸ਼ੂਆਂ ਵਾਂਗ ਕੰਮ ਲੈਂਦਾ ਹੈ। ਕਿੰਨੇ ਧਾੜਵੀ ਸਾਡੇ ਦੇਸ਼ ਵਿਚ ਆਏ, ਜ਼ੁਲਮ ਦਾ ਕਹਿਰ ਵਰਸਾਉਂਦੇ ਹੋਏ ਉਹ ਇਸ ਦੇਸ਼ ਦੇ ਲੱਖਾਂ ਲੋਕਾਂ ਨੂੰ ਦਾਸ ਬਣਾ ਕੇ ਲੈ ਗਏ ਹਨ। ਅੱਜ ਤੁਸੀਂ ਵੇਖਦੇ ਹੋ ਤੁਹਾਡੇ ਸਾਹਮਣੇ ਜ਼ਬਰਦਸਤੀ ਧਰਮ ਬਦਲਾਇਆ ਜਾਂਦਾ ਹੈ। ਰੱਬ ਦੇ ਨਾਂ ਉੱਤੇ ਹਿੰਦੂਆਂ ਦੀਆਂ ਧੱਕੇ ਨਾਲ ਸੁੰਨਤਾਂ ਕੀਤੀਆਂ ਜਾਂਦੀਆਂ ਹਨ। ਅੱਜ ਸਾਰਾ ਦੇਸ਼ ਇਸ ਰੋਗ ਨਾਲ ਪੀੜਤ ਹੈ। ਪਰ ਕੋਈ ਵੀ ਚੂੰ ਨਹੀਂ ਕਰ ਰਿਹਾ ਅਤੇ ਕੋਈ ਇਨ੍ਹਾਂ ਜ਼ੁਲਮਾਂ ਵਿਰੁੱਧ ਆਵਾਜ਼ ਨਹੀਂ ਉਠਾ ਰਿਹਾ ਹੈ। ਮੈਂ ਤਾਂ ਇਸ ਰੋਗੀ ਇਨਸਾਨੀਅਤ ਨੂੰ ਵੇਖ ਕੇ ਦੁਖੀ ਹਾਂ। ਜੇ ਤੁਹਾਡੇ ਪਾਸ ਇਸ ਦੁੱਖ ਦਾ ਕੋਈ ਇਲਾਜ ਹੈ ਤਾਂ ਜ਼ਰੂਰ ਕਰੋ।"

ਜਦ ਵੈਦ ਨੇ ਗੁਰੂ ਜੀ ਦੀਆਂ ਇਹ ਗੱਲਾਂ ਸੁਣੀਆਂ ਤਾਂ ਉਹ ਉੱਠ ਖਲੋਤਾ ਅਤੇ ਕਹਿਣ

ਲੱਗਾ, “ਨਾਨਕ ਨੂੰ ਕੋਈ ਰੋਗ ਨਹੀਂ, ਉਹ ਬਿਲਕੁਲ ਠੀਕ ਹੈ, ਜਿਹੜਾ ਇਸ ਨੂੰ ਅਸਲ ਦੁੱਖ ਹੈ ਉਸ ਦਾ ਮੇਰੇ ਪਾਸ ਇਲਾਜ ਨਹੀਂ।” ਗੁਰੂ ਜੀ ਕਹਿਣ ਲੱਗੇ, “ਪਰ ਮੈਂ ਇਸ ਦੁੱਖ ਦਾ ਇਲਾਜ ਜਾਣਦਾ ਹਾਂ। ਜੇ ਤੁਹਾਡੀ ਆਤਮਾ ਦੁੱਖੀ ਅਤੇ ਨਿਰਬਲ ਹੈ ਤਾਂ ਇਸ ਨੂੰ ਪਵਿੱਤਰ ਅਤੇ ਬਲਵਾਨ ਬਣਾਉਣ ਵਾਸਤੇ ਪਰਮਾਤਮਾ ਦੇ ਨਾਮ ਸਿਮਰਨ ਦੀ ਲੋੜ ਹੈ। ਨਾਮ ਸਭ ਦੁੱਖਾਂ ਦਾ ਦਾਰੂ ਹੈ। ਜਿਸ ਪਾਸ ਨਾਮ ਦੀ ਦਾਤ ਹੈ ਉਹ ਸਦਾ ਸੁਖੀ ਅਤੇ ਆਨੰਦਮਈ ਰਹਿੰਦਾ ਹੈ ਅਤੇ ਭੈਅ ਉਸ ਦੇ ਨੇੜੇ ਨਹੀਂ ਢੁਕਦਾ।” ਵੈਦ ਗੁਰੂ ਜੀ ਨੂੰ ਦਵਾਈ ਦੇਣ ਆਇਆ ਸੀ, ਪਰ ਦਵਾਈ ਦੇਣ ਦੀ ਥਾਂ ਆਪ ਦਵਾਈ ਲੈ ਕੇ ਚਲਾ ਗਿਆ।



# ਮੋਦੀ ਬਣੇ

ਉਨ੍ਹਾਂ ਸਮਿਆਂ ਵਿਚ ਜ਼ਮੀਨ ਦਾ ਮਾਲੀਆ ਜਿਨਸ ਦੇ ਰੂਪ ਵਿਚ ਇਕੱਠਾ ਕੀਤਾ ਜਾਂਦਾ ਸੀ। ਇਹ ਮਾਲੀਆ ਇਕੱਠਾ ਕਰਨ ਵਾਸਤੇ ਅਤੇ ਮਾਲੀਆ ਨਿਰਧਾਰਿਤ ਕਰਨ ਵਾਸਤੇ ਇਕ ਅਫਸਰ ਦੀ ਨਿਯੁਕਤੀ ਕੀਤੀ ਜਾਂਦੀ ਸੀ। ਉਸ ਸਮੇਂ ਜਲੰਧਰ ਦੁਆਬ ਦਾ ਹਾਕਮ ਨਵਾਬ ਦੌਲਤ ਖਾਂ ਲੋਧੀ ਸੀ। ਉਹ ਇਕ ਭਲਾ ਪੁਰਸ਼ ਸੀ ਅਤੇ ਸੱਚਾ ਮੁਸਲਮਾਨ ਸੀ। ਉਸ ਰਾਇ ਭੋਇ ਦੀ ਤਲਵੰਡੀ ਦਾ ਮਾਲੀਆ ਇਕੱਠਾ ਕਰਨ ਦੀ ਜ਼ਿੰਮੇਵਾਰੀ ਜੈ ਰਾਮ ਦੀ ਲਾਈ ਸੀ। ਸ੍ਰੀ ਜੈ ਰਾਮ ਜੀ ਹਰ ਸਾਲ ਤਲਵੰਡੀ ਆਉਂਦੇ ਸਨ ਅਤੇ ਮਾਲੀਏ ਦੇ ਸੰਬੰਧ ਵਿਚ ਮਹਿਤਾ ਜੀ ਨਾਲ ਹਿਸਾਬ ਕਿਤਾਬ ਕਰਦੇ ਸਨ। ਮਹਿਤਾ ਜੀ ਨੂੰ ਵੀ ਉਹ ਪੁੱਤਰ ਬੜਾ ਹੋਣਹਾਰ ਦਿਸਿਆ ਸੀ। ਜਦ ਰਾਇ ਬੁਲਾਰ ਨੇ ਗੁਰੂ ਜੀ ਦੀ ਸਮੱਸਿਆ ਨੂੰ ਆਪ ਸੋਚਿਆ ਤਾਂ ਉਨ੍ਹਾਂ ਇਹ ਗੱਲ ਪੱਕੀ ਕਰ ਲਈ ਕਿ ਇਸ ਅੜੌਨੀ ਦਾ ਮੁਆਮਲਾ ਆਪ ਸੁਲਝਾਉਣਗੇ। ਰਾਇ ਬੁਲਾਰ ਨੇ ਆਪ ਹੀ ਬੇਬੇ ਨਾਨਕੀ ਦਾ ਸਾਕ ਸ੍ਰੀ ਜੈ ਰਾਮ ਲਈ ਮੰਗ ਲਿਆ। ਮਹਿਤਾ ਜੀ ਨੂੰ ਇਸ ਬਾਰੇ ਕੀ ਇਤਰਾਜ਼ ਹੋ ਸਕਦਾ ਸੀ, ਕਿਉਂਕਿ ਉਹ ਸ੍ਰੀ ਜੈ ਰਾਮ ਜੀ ਨੂੰ ਚੰਗੀ ਤਰ੍ਹਾਂ ਸਮਝਦੇ ਅਤੇ ਪਹਿਚਾਨਦੇ ਸਨ। ਉਨ੍ਹਾਂ ਇਹ ਸਲਾਹ ਮੰਨ ਲਈ ਅਤੇ ਬੇਬੇ ਨਾਨਕੀ ਦਾ ਵਿਆਹ ਸ੍ਰੀ ਜੈ ਰਾਮ ਨਾਲ ਤੈਅ ਕਰ ਦਿੱਤਾ। ਸ੍ਰੀ ਜੈ ਰਾਮ ਵਿਆਹ ਕਰਵਾ ਕੇ ਬੇਬੇ ਨਾਨਕੀ ਨੂੰ ਸੁਲਤਾਨਪੁਰ ਲੋਧੀ ਲੈ ਗਏ। ਫਿਰ ਰਾਇ ਬੁਲਾਰ ਨੇ ਸ੍ਰੀ ਜੈ ਰਾਮ ਨੂੰ ਕਿਹਾ ਕਿ ਉਹ ਸੁਲਤਾਨਪੁਰ ਲੋਧੀ ਵਿਖੇ ਗੁਰੂ ਜੀ ਵਾਸਤੇ ਕੋਈ ਨੌਕਰੀ ਢੂੰਡਣ ਅਤੇ ਉਨ੍ਹਾਂ ਨੂੰ ਓਥੇ ਹੀ ਲੈ ਜਾਣ ਤਾਂਕਿ ਉਹ ਆਪਣੀ ਆਜ਼ਾਦਾਨਾ ਜ਼ਿੰਦਗੀ ਬਿਤਾ ਸਕਣ ਅਤੇ ਮਹਿਤਾ ਜੀ ਦੇ ਨਿੱਤ ਨਿੱਤ ਦੇ ਕਲੇਸ਼ ਤੋਂ ਦੂਰ ਰਹਿਣ।

ਸ੍ਰੀ ਜੈ ਰਾਮ ਨੇ ਛੇਤੀ ਹੀ ਗੁਰੂ ਜੀ ਵਾਸਤੇ ਨੌਕਰੀ ਲੱਭ ਲਈ ਅਤੇ ਉਨ੍ਹਾਂ ਨੂੰ ਸੁਲਤਾਨਪੁਰ ਲੋਧੀ ਬੁਲਾ ਲਿਆ। ਗੁਰੂ ਜੀ ਦੇ ਓਥੇ ਪੁੱਜਣ 'ਤੇ ਉਨ੍ਹਾਂ ਨੂੰ ਨਵਾਬ ਦੌਲਤ ਖਾਂ ਲੋਧੀ ਦੇ ਮੋਦੀਖਾਨੇ ਦਾ ਮੋਦੀ ਲਵਾ ਦਿੱਤਾ। ਨਵਾਬ ਨੇ ਉਨ੍ਹਾਂ ਦੀ ਤਨਖਾਹ ਅਤੇ ਰਸਦ ਮੁਕੱਰਰ ਕਰ ਦਿੱਤੀ। ਮੋਦੀ ਦਾ ਕੰਮ ਗੁਰੂ ਜੀ ਦੇ ਸੁਭਾਅ ਦੇ ਮੁਤਾਬਿਕ ਹੋਣ ਕਰਕੇ, ਉਨ੍ਹਾਂ ਨੇ ਆਪਣੇ ਨਵੇਂ ਕੰਮ ਨੂੰ ਬੜੇ ਉਤਸ਼ਾਹ ਨਾਲ ਆਰੰਭ ਕੀਤਾ। ਏਥੇ ਉਹ ਪੂਰਾ ਤੋਲਦੇ ਸਨ ਅਤੇ ਹਰ ਵਿਅਕਤੀ ਨਾਲ ਬੜੇ ਪ੍ਰੇਮ ਅਤੇ ਆਦਰ ਨਾਲ ਪੇਸ਼ ਆਉਂਦੇ ਸਨ। ਉਨ੍ਹਾਂ ਸਾਹਮਣੇ ਵੱਡਾ ਨਿੱਕਾ ਸਭ ਬਰਾਬਰ ਸਨ। ਸਖੀ ਸੁਭਾਅ ਹੋਣ ਕਰ ਕੇ ਉਹ ਆਪਣੇ ਹਿੱਸੇ ਦੀ ਰਸਦ ਅਤੇ ਤਨਖਾਹ ਦਾ ਹਿੱਸਾ ਗਰੀਬਾਂ ਵਿਚ ਮੁਫਤ ਵੰਡ ਦਿੰਦੇ ਸਨ। ਉਹ ਆਪਣੀ ਜ਼ਿੰਮੇਵਾਰੀ ਬੜੀ ਯੋਗਤਾ ਨਾਲ ਨਿਭਾ ਰਹੇ ਸਨ ਅਤੇ ਨਵਾਬ ਵੀ ਉਨ੍ਹਾਂ ਦੇ ਕੰਮ ਦੇ ਉੱਤੇ ਬਹੁਤ ਖੁਸ਼ ਹੋਇਆ।

ਗੁਰੂ ਜੀ ਆਪਣੇ ਇਸ ਕੰਮ ਦੇ ਨਾਲ-ਨਾਲ ਪ੍ਰਭੂ ਭਗਤੀ ਵਲੋਂ ਪਿੱਛੇ ਨਹੀਂ ਹਟੇ ਸਨ। ਉਹ ਸਵੇਰੇ ਸਵੱਖਤੇ ਉੱਠ ਕੇ ਵੇਈਂ ਨਦੀ 'ਤੇ ਚਲੇ ਜਾਂਦੇ ਸਨ ਤੇ ਇਸ਼ਨਾਨ ਕਰਦੇ ਸਨ ਅਤੇ ਫਿਰ ਇਕ ਬੇਰੀ ਦੇ ਦਰੱਖਤ ਹੇਠ ਬੈਠ ਕੇ ਪ੍ਰਭੂ ਨਾਲ ਸੁਰਤ ਜੋੜ ਕੇ ਅੰਤਰ-ਧਿਆਨ ਹੋ ਜਾਂਦੇ ਸਨ। ਇਹ ਬੇਰੀ

ਹਾਲੇ ਵੀ ਮੌਜੂਦ ਹੈ ਅਤੇ ਏਥੇ ਇਕ ਆਲੀਸ਼ਾਨ ਗੁਰਦੁਆਰਾ ਬੇਰ ਸਾਹਿਬ ਹੈ। ਉਹ ਦਿਨ ਚੜ੍ਹਨ ਤਕ ਇਥੇ ਭਗਤੀ ਵਿਚ ਲੀਨ ਰਹਿੰਦੇ, ਫਿਰ ਆਪਣੀ ਨੌਕਰੀ 'ਤੇ ਚਲੇ ਜਾਂਦੇ। ਉਹ ਹਰ ਵੇਲੇ 'ਤੇਰਾ ਹੀ ਤੇਰਾ' ਦਾ ਜਾਪ ਕਰਦੇ ਸਨ। ਇਥੋਂ ਤਕ ਕਿ ਜਦ ਉਹ ਕਿਸੇ ਗਰੀਬ ਨੂੰ ਰਾਸ਼ਨ ਤੋਲ ਕੇ ਦੇ ਰਹੇ ਹੁੰਦੇ ਅਤੇ ਜਦ ਤੇਰਾ ਦੇ ਹਿੰਦਸੇ ਤੇ ਪਹੁੰਚਦੇ ਤਾਂ ਅੱਗੇ ਚੌਦਾਂ ਨਾ ਕਹਿੰਦੇ ਬਲਕਿ 'ਤੇਰਾ ਹੀ ਤੇਰਾ' ਕਹੀ ਜਾਂਦੇ। ਦਿਨ ਦਾ ਕੰਮ ਮੁਕਾ ਕੇ ਉਹ ਫਿਰ ਜੰਗਲ ਦੇ ਇਕਾਂਤ ਵਿਚ ਚਲੇ ਜਾਂਦੇ। ਇਥੇ ਵੀ ਦੂਰ-ਦੂਰ ਤੋਂ ਸਾਧੂ ਮਹਾਤਮਾ ਅਤੇ ਹੋਰ ਸ਼ਰਧਾਲੂ ਆਉਣ ਲੱਗੇ ਜਿਨ੍ਹਾਂ ਨੂੰ ਗੁਰੂ ਜੀ ਭੋਜਨ ਦੇ ਨਾਲ-ਨਾਲ ਆਤਮਕ ਭੋਜਨ ਵੀ ਕਰਵਾਉਂਦੇ। ਪ੍ਰਭੂ ਦੀ ਸ਼ਲਾਘਾ ਵਿਚ ਉਹ ਮਧੁਰ ਗੀਤ ਗਾਉਂਦੇ ਅਤੇ ਸਭ ਨੂੰ ਨਿਹਾਲ ਕਰਦੇ।



# ਵਿਆਹ

ਜਦ ਗੁਰੂ ਜੀ ਸੁਲਤਾਨਪੁਰ ਲੋਧੀ ਵਿਖੇ ਮੋਦੀ ਦੀ ਜ਼ਿੰਮੇਵਾਰੀ ਬੜੀ ਕੁਸ਼ਲਤਾ ਨਾਲ ਨਿਬਾਹ ਰਹੇ ਸਨ ਤਾਂ ਨਵਾਬ ਵੀ ਉਨ੍ਹਾਂ ਦੇ ਫੁਰਤੀਲੇ ਅਤੇ ਸੁਲਝੇ ਕੰਮ-ਕਾਜ ਨੂੰ ਵੇਖ ਕੇ ਬਹੁਤ ਪ੍ਰਸੰਨ ਸਨ। ਪਰ ਭਾਈਆ ਜੈ ਰਾਮ ਅਤੇ ਭੈਣ ਨਾਨਕੀ ਉਹਨਾਂ ਦੇ ਕੰਮ ਤੋਂ ਕੁੱਝ ਚਿੰਤਤ ਸਨ। ਇਸ ਦਾ ਕਾਰਨ ਇਹ ਸੀ ਕਿ ਗੁਰੂ ਜੀ ਆਪਣੇ ਹਿੱਸੇ ਦਾ ਰਾਸ਼ਨ ਅਤੇ ਤਨਖਾਹ ਗਰੀਬਾਂ ਵਿਚ ਵੰਡ ਦਿੰਦੇ ਸਨ। ਵਿਹਲਾ ਸਮਾਂ ਸਤਸੰਗ ਵਿਚ ਅਤੇ ਪ੍ਰਭੂ ਦੀ ਸਿਫਤ ਵਿਚ ਗੀਤ ਗਾ ਕੇ ਬਿਤਾ ਦਿੰਦੇ ਸਨ। ਆਪਣਾ ਉਨ੍ਹਾਂ ਦਾ ਬੜਾ ਸਾਦਾ ਲਿਬਾਸ ਅਤੇ ਉਹ ਬਹੁਤ ਘੱਟ ਖਾਂਦੇ ਪੀਂਦੇ ਸਨ। ਉਹ ਦੋਵੇਂ ਇਸ ਗੱਲੋਂ ਫਿਕਰਮੰਦ ਸਨ ਕਿ ਉਹ ਆਪਣੇ ਪਿਤਾ ਜੀ ਮਹਿਤਾ ਕਾਲੂ ਨੂੰ ਕੀ ਦੱਸਣਗੇ ਕਿ ਉਨ੍ਹਾਂ ਦਾ ਪੁੱਤਰ ਏਡਾ ਵੱਡਾ ਅਧਿਕਾਰੀ ਹੋਣ 'ਤੇ ਵੀ ਕੋਈ ਪੈਸਾ ਨਹੀਂ ਬਚਾ ਰਿਹਾ ਸੀ। ਇਸ ਲਈ ਉਨ੍ਹਾਂ ਨੇ ਸਲਾਹ ਬਣਾਈ ਕਿ ਗੁਰੂ ਜੀ ਦਾ ਹੁਣ ਵਿਆਹ ਕਰ ਦਿੱਤਾ ਜਾਵੇ ਤਾਂਕਿ ਗ੍ਰਿਹਸਥ ਵਿਚ ਪੈਣ ਕਰਕੇ ਉਹ ਸਾਧੂ ਸੰਤਾਂ ਦੀ ਸੰਗਤ ਨੂੰ ਵਿਸਰ ਜਾਵੇਗਾ ਅਤੇ ਆਪਣੇ ਟੱਬਰ ਵਾਸਤੇ ਧਨ ਵੀ ਜੋੜੇਗਾ।

ਬਟਾਲੇ ਦਾ ਰਹਿਣ ਵਾਲਾ ਅਤੇ ਪਿੰਡ ਪੱਖੋਕੇ-ਰੰਧਾਵੇ ਦਾ ਪਟਵਾਰੀ ਬਾਬਾ ਮੂਲ ਚੰਦ, ਸ੍ਰੀ ਜੈ ਰਾਮ ਦਾ ਵਾਕਿਫ ਸੀ। ਉਨ੍ਹਾਂ ਦੀ ਇਕ ਲੜਕੀ ਸੁਲੱਖਣੀ ਬੜੀ ਸੁੰਦਰ ਅਤੇ ਸੁਸ਼ੀਲ ਸੀ। ਸ੍ਰੀ ਜੈ ਰਾਮ ਜੀ ਨੇ ਰਿਸ਼ਤੇ ਦੀ ਗੱਲ ਚਲਾਈ ਤਾਂ ਬਾਬਾ ਮੂਲ ਚੰਦ ਝੱਟ ਸਹਿਮਤ ਹੋ ਗਏ, ਕਿਉਂਕਿ ਮੋਦੀਖਾਨੇ ਦੇ ਅਧਿਕਾਰੀ ਤੋਂ ਉੱਚਾ ਰਿਸ਼ਤਾ ਹੋਰ ਕਿਹੜਾ ਮਿਲ ਸਕਦਾ ਸੀ।

ਜਦ ਗੁਰੂ ਨਾਨਕ ਦੇਵ ਜੀ ਨੂੰ ਵਿਆਹ ਬਾਰੇ ਪੁੱਛਿਆ ਤਾਂ ਉਨ੍ਹਾਂ ਕਿਹਾ, "ਤੁਸੀਂ ਮੈਨੂੰ ਕੋਈ ਸੰਨਿਆਸੀ ਸਮਝਦੇ ਹੋ ? ਗ੍ਰਿਹਸਥ ਆਸ਼ਰਮ ਵਿਚ ਰਹਿ ਕੇ ਵੀ ਪ੍ਰਭੂ ਦੀ ਭਗਤੀ ਹੋ ਸਕਦੀ ਹੈ ਅਤੇ ਲੋਕ ਸੇਵਾ ਕੀਤੀ ਜਾ ਸਕਦੀ ਹੈ, ਪਰ ਪਹਿਲਾਂ ਮੇਰਾ ਫਰਜ਼ ਆਪਣੀ ਪਤਨੀ ਵੱਲ ਹੋਵੇਗਾ ਅਤੇ ਫਿਰ ਕਿਸੇ ਹੋਰ ਵੱਲ।"

ਸ੍ਰੀ ਜੈ ਰਾਮ ਅਤੇ ਬੇਬੇ ਨਾਨਕੀ ਜਿਹੜੇ ਪਹਿਲਾਂ ਡਰਦੇ ਸਨ ਕਿ ਧਾਰਮਿਕ ਖਿਆਲ ਹੋਣ ਕਰਕੇ ਸ਼ਾਇਦ ਗੁਰੂ ਜੀ ਵਿਆਹ ਤੋਂ ਨਾਂਹ ਕਰ ਦੇਣ, ਪਰ ਜਦ ਉਨ੍ਹਾਂ ਵਿਆਹ ਬਾਰੇ ਉਤਸ਼ਾਹ ਵਿਖਾਇਆ ਤਾਂ ਉਹ ਬਹੁਤ ਖੁਸ਼ ਹੋਏ ਅਤੇ ਉਨ੍ਹਾਂ ਝੱਟ ਮਹੂਰਤ ਕੱਢਵਾ ਲਿਆ ਅਤੇ ਵਿਆਹ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਪਿੰਡ ਤਲਵੰਡੀ ਵਿਖੇ ਵੀ ਉਨ੍ਹਾਂ ਸੱਦਾ ਭੇਜ ਕੇ ਮਾਤਾ ਤ੍ਰਿਪਤਾ, ਮਹਿਤਾ ਕਾਲੂ ਅਤੇ ਗੁਰੂ ਜੀ ਦੇ ਹੋਰ ਮਿੱਤਰਾਂ ਨੂੰ ਬੁਲਾ ਲਿਆ। ਗੁਰੂ ਜੀ ਉਸ ਸਮੇਂ ਅਠਾਰਾਂ ਸਾਲ ਦੇ ਹੋ ਗਏ ਸਨ। ਉਨ੍ਹਾਂ ਦਾ ਵਿਆਹ 24 ਜੇਠ ਸੰਮਤ 1544 ਨੂੰ ਨਿਸ਼ਚਿਤ ਹੋਇਆ ਸੀ। ਸੁਲਤਾਨਪੁਰ ਲੋਧੀ ਤੋਂ ਜੰਞ ਘੋੜਿਆਂ ਅਤੇ ਊਠਾਂ 'ਤੇ ਬਟਾਲੇ ਪਹੁੰਚੀ। ਜਿਥੇ ਜੰਞ ਨੇ ਡੇਰਾ ਲਾਇਆ ਓਥੇ ਨਾਲ ਹੀ ਇਕ ਕੱਚੀ ਕੰਧ ਖੜੀ ਸੀ। ਇਕ ਮਾਈ ਨੇ ਆ ਕੇ ਕਿਹਾ ਕਿ ਮੰਜੇ ਕੰਧ ਤੋਂ ਥੋੜ੍ਹੀ ਦੂਰ ਕਰ ਲਵੋ, ਇਸ ਕੰਧ ਦਾ ਪਤਾ ਨਹੀਂ ਕਦ ਡਿੱਗ ਜਾਵੇ। ਤਦ ਗੁਰੂ ਜੀ ਨੇ ਉਸ ਮਾਈ

ਨੂੰ ਕਿਹਾ ਕਿ ਸਾਨੂੰ ਪਤਾ ਹੈ, ਪਰ ਇਹ ਕੰਧ ਕਦੇ ਨਹੀਂ ਡਿਗੇਗੀ। ਉਹ ਕੰਧ ਹਾਲੇ ਵੀ ਬਟਾਲੇ ਵਿਚ ਮੌਜੂਦ ਹੈ ਅਤੇ ਡਿੱਗੀ ਨਹੀਂ।

ਗੁਰੂ ਜੀ ਦੀ ਬਰਾਤ ਵੀ ਅਨੋਖੀ ਸੀ, ਇਸ ਵਿਚ ਜੇ ਰਾਇ ਬੁਲਾਰ ਵਰਗੇ ਵੱਡੇ-ਵੱਡੇ ਧਨਾਢ ਸ਼ਾਮਿਲ ਸਨ ਤਾਂ ਨਾਲ ਹੀ ਲੰਗੋਟੀਆਂ ਵਾਲੇ ਸਾਧੂ ਅਤੇ ਭਗਵੇ ਕੱਪੜਿਆਂ ਵਾਲੇ ਸੰਤ ਵੀ ਮੌਜੂਦ ਸਨ। ਬਟਾਲੇ ਦੇ ਲੋਕ ਅਜਿਹੀ ਬਰਾਤ ਨੂੰ ਵੇਖ ਕੇ ਹੈਰਾਨ ਹੋ ਰਹੇ ਸਨ। ਜਦ ਵਿਆਹ ਹੋ ਗਿਆ ਤਾਂ ਗੁਰੂ ਜੀ ਮਾਤਾ ਸੁਲੱਖਣੀ ਨੂੰ ਲੈ ਕੇ ਸੁਲਤਾਨਪੁਰ ਲੋਧੀ ਆ ਗਏ। ਇਥੇ ਉਨ੍ਹਾਂ ਨੇ ਆਪਣਾ ਵੱਖਰਾ ਮਕਾਨ ਲੈ ਲਿਆ। ਉਨ੍ਹਾਂ ਦੇ ਮਾਤਾ ਪਿਤਾ ਕੁੱਝ ਦਿਨ ਠਹਿਰ ਕੇ ਵਾਪਸ ਤਲਵੰਡੀ ਚਲੇ ਗਏ।

ਏਥੇ ਹੀ ਉਨ੍ਹਾਂ ਦੇ ਘਰ ਦੋ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਭਾਦੋਂ ਸੁਦੀ 9 ਸੰਮਤ 1551 ਅਤੇ ਬਾਬਾ ਲਖਮੀ ਦਾਸ 19 ਫੱਗਣ ਸੰਮਤ 1553 ਨੂੰ ਪੈਦਾ ਹੋਏ।



# ਮਰਦਾਨਾ

ਮਰਦਾਨਾ ਤਲਵੰਡੀ ਪਿੰਡ ਦੇ ਮਰਾਸੀਆਂ ਦਾ ਪੁੱਤਰ ਸੀ। ਉਸ ਦੇ ਪਰਿਵਾਰ ਦਾ ਮਹਿਤਾ ਕਾਲੂ ਜੀ ਦੇ ਪਰਿਵਾਰ ਨਾਲ ਬਹੁਤ ਪ੍ਰੇਮ ਸੀ। ਮਰਦਾਨਾ ਵੀ ਰੋਜ਼ ਹੀ ਉਨ੍ਹਾਂ ਦੇ ਘਰ ਆਇਆ ਕਰਦਾ ਸੀ। ਗੁਰੂ ਜੀ ਨੂੰ ਉਹ ਬਹੁਤ ਚੰਗਾ ਲੱਗਦਾ ਸੀ, ਕਿਉਂਕਿ ਉਸ ਨੂੰ ਕੁਦਰਤ ਨੇ ਇਕ ਅਜਿਹੀ ਆਵਾਜ਼ ਦਿੱਤੀ ਸੀ ਕਿ ਉਹ ਬਹੁਤ ਸੁੰਦਰ ਗਾਉਂਦਾ ਸੀ। ਗੁਰੂ ਜੀ ਜਦ ਵੀ ਉਸਨੂੰ ਮਿਲਦੇ ਤਾਂ ਗੀਤ ਸੁਣਾਉਣ ਵਾਸਤੇ ਕਹਿੰਦੇ। ਮਰਦਾਨਾ ਲੋਕ ਧੁਨਾਂ 'ਤੇ ਅਧਾਰਿਤ ਲੋਕ ਗੀਤਾਂ ਨੂੰ ਬਹੁਤ ਸੁੰਦਰ ਢੰਗ ਨਾਲ ਗਾਉਂਦਾ ਸੀ। ਗੁਰੂ ਜੀ ਵੀ ਉਸ ਪਾਸੋਂ ਗੀਤ ਸਿਖਦੇ ਅਤੇ ਉਸ ਵਾਂਗ ਹੀ ਗਾਉਂਦੇ। ਕੁੱਝ ਸਮੇਂ ਬਾਅਦ ਗੁਰੂ ਜੀ ਵੀ ਬਹੁਤ ਚੰਗਾ ਗਾਉਣ ਲੱਗ ਗਏ ਅਤੇ ਉਨ੍ਹਾਂ ਦੀ ਆਵਾਜ਼ ਮਰਦਾਨੇ ਨਾਲੋਂ ਵੀ ਸੁਰੀਲੀ ਸੀ। ਮਰਦਾਨੇ ਨੂੰ ਪੱਕੇ ਰਾਗ ਰਾਗਣੀਆਂ ਵੀ ਆਉਂਦੀਆਂ ਸੀ ਜਿਨ੍ਹਾਂ ਨੂੰ ਉਸ ਆਪਣੇ ਪਿਤਾ ਪਾਸੋਂ ਸਿੱਖਿਆ ਸੀ। ਗੁਰੂ ਜੀ ਫਿਰ ਜਦ ਕਿਸੇ ਨੂੰ ਉਪਦੇਸ਼ ਦਿੰਦੇ ਸਨ ਤਾਂ ਉਹ ਆਪ ਬਾਣੀ ਦੀ ਰਚਨਾ ਕਰਦੇ ਸਨ ਜਿਹੜੀ ਕਿ ਕਿਸੇ ਵਿਸ਼ੇਸ਼ ਰਾਗ ਅਨੁਸਾਰ ਗਾਉਣੀ ਹੁੰਦੀ ਸੀ। ਉਹ ਜਦ ਸੁਲਤਾਨਪੁਰ ਲੋਧੀ ਵਿਖੇ ਸਤਸੰਗ ਕਰਦੇ ਤਾਂ ਆਪ ਗਾ ਕੇ ਬਾਣੀ ਸੁਣਾਉਂਦੇ ਸਨ। ਗੁਰੂ ਜੀ ਨੇ ਆਪ ਇਕ ਛੇ-ਤਾਰੀ ਸਾਰੰਗੀ ਤਿਆਰ ਕੀਤੀ ਜਿਸ ਨੂੰ ਉਹ ਰਬਾਬ ਕਹਿੰਦੇ ਸਨ। ਫਿਰ ਜਦ ਉਹ ਕੀਰਤਨ ਕਰਦੇ ਸਨ ਤਾਂ ਇਹ ਰਬਾਬ ਨਾਲ ਵਜਾਉਂਦੇ ਸਨ।

ਜਦ ਗੁਰੂ ਜੀ ਦਾ ਵਿਆਹ ਹੋਇਆ ਤਾਂ ਮਰਦਾਨਾ ਗੁਰੂ ਜੀ ਦੇ ਮਾਤਾ ਪਿਤਾ ਦੇ ਨਾਲ ਗੁਰੂ ਜੀ ਨੂੰ ਮਿਲਣ ਆਇਆ। ਮਰਾਸੀ ਵਿਆਹ ਤੋਂ ਬਾਅਦ ਹਮੇਸ਼ਾਂ ਕੋਈ ਨਾ ਕੋਈ ਤੋਹਫਾ ਮੰਗਦੇ ਹਨ। ਮਰਦਾਨੇ ਨੇ ਵੀ ਗੁਰੂ ਜੀ ਪਾਸੋਂ ਵਿਆਹ ਦੀ ਖੁਸ਼ੀ ਵਜੋਂ ਕੋਈ ਤੋਹਫਾ ਮੰਗਿਆ। ਗੁਰੂ ਜੀ ਨੇ ਤੋਹਫੇ ਵਜੋਂ ਭਾਈ ਮਰਦਾਨੇ ਨੂੰ ਉਹ ਰਬਾਬ ਦਿੱਤੀ। ਮਰਦਾਨਾ ਉਹ ਰਬਾਬ ਵੇਖ ਕੇ ਬਹੁਤ ਖੁਸ਼ ਹੋਇਆ ਕਿਉਂਕਿ ਅਜਿਹਾ ਸਾਜ ਉਸ ਪਹਿਲਾਂ ਨਹੀਂ ਸੀ ਵੇਖਿਆ। ਗੁਰੂ ਜੀ ਨੇ ਫਿਰ ਮਰਦਾਨੇ ਨੂੰ ਆਦੇਸ਼ ਕੀਤਾ ਕਿ ਉਹ ਪੱਕਾ ਹੀ ਉਨ੍ਹਾਂ ਨਾਲ ਰਹੇਗਾ। ਮਰਦਾਨੇ ਨੂੰ ਹੋਰ ਕੀ ਚਾਹੀਦਾ ਸੀ, ਉਹ ਤਾਂ ਅੱਗੇ ਹੀ ਕਾਫੀ ਸਮਾਂ ਗੁਰੂ ਸਾਹਿਬ ਤੋਂ ਦੂਰ ਰਹਿਣ ਕਰਕੇ ਬੜਾ ਉਦਾਸ ਸੀ।

ਬਸ ਹੁਣ ਕੀ ਸੀ ਰੋਜ਼ ਹੀ ਕੀਰਤਨ ਹੁੰਦਾ, ਮਰਦਾਨਾ ਰਬਾਬ ਵਜਾਉਂਦਾ ਅਤੇ ਗੁਰੂ ਜੀ ਸ਼ਬਦ ਦਾ ਗਾਇਨ ਕਰਦੇ। ਗੁਰੂ ਜੀ ਦੀ ਸੰਗਤ ਪਾ ਕੇ ਮਰਦਾਨਾ ਛੇਤੀ ਹੀ ਇਕ ਚੰਗਾ ਰਬਾਬੀ ਤੇ ਕੀਰਤਨੀਆ ਬਣ ਗਿਆ। ਜਦ ਗੁਰੂ ਜੀ ਇਕ ਸ਼ਬਦ ਨੂੰ ਦੋ ਤਿੰਨ ਵਾਰ ਗਾਉਂਦੇ ਸਨ ਤਾਂ ਮਰਦਾਨਾ ਵੀ ਵਧੀਆ ਯਾਦ ਸ਼ਕਤੀ ਕਾਰਨ ਜ਼ਬਾਨੀ ਯਾਦ ਕਰ ਲੈਂਦਾ ਸੀ ਅਤੇ ਬਾਅਦ ਵਿਚ ਉਸ ਨੂੰ ਗਾਉਣ ਦੀ ਮਸ਼ਕ ਕਰਦਾ ਸੀ।

ਗੁਰੂ ਜੀ ਦਾ ਸਤਸੰਗ ਅਤੇ ਕੀਰਤਨ ਸੁਣ ਕੇ ਉਨ੍ਹਾਂ ਦੇ ਚੇਲਿਆਂ ਦੀ ਗਿਣਤੀ ਵੱਧਦੀ ਗਈ। ਜਿਹੜਾ ਉਨ੍ਹਾਂ ਪਾਸ ਰਹਿਣਾ ਚਾਹੁੰਦਾ ਉਹ ਉਸ ਲਈ ਕੋਈ ਛੋਟੀ ਮੋਟੀ ਨੌਕਰੀ ਲੱਭ ਦਿੰਦੇ।

ਪਹਿਲਾਂ ਤਾਂ ਸਵੇਰੇ ਹੀ ਸਤਸੰਗ ਹੁੰਦਾ ਸੀ, ਪਰ ਬਾਅਦ ਵਿਚ ਇਹ ਸਵੇਰੇ ਅਤੇ ਸ਼ਾਮ ਨੂੰ

ਦੋਵੇਂ ਵੇਲੇ ਲੱਗਣ ਲੱਗ ਗਿਆ। ਉਨ੍ਹਾਂ ਦੇ ਚੇਲਿਆਂ ਦੀ ਗਿਣਤੀ ਦਿਨ-ਬਦਿਨ ਵੱਧਦੀ ਗਈ। ਗੁਰੂ ਜੀ ਦੇ ਚੇਲਿਆਂ ਨੂੰ 'ਸਿੱਖ' ਕਹਿੰਦੇ ਸਨ। ਉਨ੍ਹਾਂ ਦੇ ਸਿੱਖਾਂ ਵਿਚ ਮਨਸੁਖ ਸਭ ਤੋਂ ਉੱਘਾ ਅਤੇ ਪਿਆਰਾ ਸੀ। ਇਹ ਉਨ੍ਹਾਂ ਦਾ ਪਹਿਲਾ ਸਿੱਖ ਸੀ ਜਿਹੜਾ ਉਹਨਾਂ ਦੇ ਸ਼ਬਦਾਂ ਨੂੰ ਨਾਲੋ-ਨਾਲ ਲਿਖੀ ਜਾਂਦਾ ਸੀ ਅਤੇ ਬਾਕੀ ਚੇਲੇ ਬਾਅਦ ਵਿਚ ਮਨਸੁਖ ਪਾਸੋਂ ਉਹ ਬਾਣੀ ਕੰਠ ਕਰ ਲੈਂਦੇ ਸਨ। ਭਾਈ ਮਰਦਾਨਾ ਜਿਹੜਾ ਸ਼ਬਦ ਭੁੱਲ ਜਾਂਦਾ ਸੀ ਉਹ ਭਾਈ ਮਨਸੁਖ ਪਾਸੋਂ ਪੁੱਛ ਕੇ ਦੁਬਾਰਾ ਕੰਠ ਕਰ ਲੈਂਦਾ ਸੀ।



# ਵੇਈਂ ਪ੍ਰਵੇਸ਼

ਗੁਰੂ ਜੀ ਲਗਪਗ ਬਾਰ੍ਹਾਂ ਸਾਲ ਮੋਦੀਖਾਨੇ ਦਾ ਕੰਮ ਕਰਦੇ ਰਹੇ। ਉਹ ਰੋਜ਼ ਵੇਈਂ ਨਦੀ 'ਤੇ ਇਸ਼ਨਾਨ ਕਰਨ ਜਾਂਦੇ ਅਤੇ ਬਾਅਦ ਵਿਚ ਸਤਸੰਗ ਹੁੰਦਾ। ਮਰਦਾਨਾ ਰਬਾਬ ਵਜਾਉਂਦਾ ਤੇ ਗੁਰੂ ਜੀ ਸ਼ਬਦ ਦਾ ਗਾਇਨ ਕਰਦੇ। ਉਹ ਬੜੀ ਈਮਾਨਦਾਰੀ ਨਾਲ ਆਪਣੀ ਨੌਕਰੀ ਕਰ ਰਹੇ ਸਨ ਅਤੇ ਆਪਣੀ ਕਮਾਈ ਵਿਚੋਂ ਬਚਿਆ ਰਾਸ਼ਨ ਗਰੀਬਾਂ ਵਿਚ ਵੰਡ ਦਿੰਦੇ ਸਨ। ਉਨ੍ਹਾਂ ਦੇ ਪ੍ਰਭੂ ਪਿਆਰ ਅਤੇ ਦਿਆਲਤਾ ਨੂੰ ਵੇਖ ਕੇ ਕੇਵਲ ਸੁਲਤਾਨਪੁਰ ਲੋਧੀ ਵਿਚ ਹੀ ਨਹੀਂ ਬਲਕਿ ਦੂਰ ਦੂਰ ਤਕ ਉਨ੍ਹਾਂ ਦਾ ਸਤਿਕਾਰ ਵੱਧ ਗਿਆ ਸੀ ਅਤੇ ਪਹਿਲਾਂ ਤਾਂ ਉਹ ਇਕੱਲੇ ਹੀ ਇਸ਼ਨਾਨ ਕਰਨ ਜਾਂਦੇ ਸਨ, ਪਰ ਹੁਣ ਉਨ੍ਹਾਂ ਵੱਲ ਵੇਖ ਉਨ੍ਹਾਂ ਦੇ ਕਈ ਸਿੱਖ ਵੀ ਉਨ੍ਹਾਂ ਦੇ ਨਾਲ ਇਸ਼ਨਾਨ ਕਰਨ ਲਈ ਜਾਂਦੇ। ਇਕ ਦਿਨ ਜਦ ਗੁਰੂ ਜੀ ਇਸ਼ਨਾਨ ਕਰਨ ਗਏ ਤਾਂ ਪਹਿਲਾਂ ਵਾਲੀ ਥਾਂ ਤੇ ਇਸ਼ਨਾਨ ਕਰਨ ਦੀ ਥਾਂ ਨਦੀ ਦੇ ਚੜ੍ਹਦੇ ਪਾਸੇ ਜਾ ਕੇ ਕਾਫੀ ਵਿੱਥ ਤੇ ਇਸ਼ਨਾਨ ਕਰਨ ਗਏ। ਉਨ੍ਹਾਂ ਦੇ ਕੁੱਝ ਸਿੱਖ ਵੀ ਉਨ੍ਹਾਂ ਦੇ ਨਾਲ ਸਨ। ਗੁਰੂ ਜੀ ਨੇ ਕੱਪੜੇ ਉਤਾਰੇ ਅਤੇ ਨਦੀ ਵਿਚ ਪ੍ਰਵੇਸ਼ ਕਰ ਗਏ। ਉਨ੍ਹਾਂ ਦੇ ਸਿੱਖ ਕਾਫੀ ਦੇਰ ਵੇਖਦੇ ਰਹੇ ਕਿ ਗੁਰੂ ਜੀ ਹੁਣ ਵੀ ਨਿਕਲੇ, ਹੁਣ ਵੀ ਆਏ, ਪਰ ਉਨ੍ਹਾਂ ਨੂੰ ਬਹੁਤ ਹੈਰਾਨੀ ਹੋਈ ਜਦ ਗੁਰੂ ਜੀ ਸਵੇਰ ਤਕ ਉਨ੍ਹਾਂ ਨੂੰ ਨਜ਼ਰ ਨਾ ਆਏ। ਉਨ੍ਹਾਂ ਦੇ ਸਿੱਖਾਂ ਨੇ ਦੌੜਕੇ ਭਾਈ ਜੈ ਰਾਮ ਅਤੇ ਬੇਬੇ ਨਾਨਕੀ ਨੂੰ ਖਬਰ ਦਿੱਤੀ। ਸਾਰੇ ਸ਼ਹਿਰ ਵਿਚ ਰੌਲਾ ਪੈ ਗਿਆ ਅਤੇ ਲੋਕ ਇਕ ਦੂਜੇ ਦੇ ਅੱਗੇ ਭੱਜਦੇ ਨਦੀ 'ਤੇ ਪਹੁੰਚ ਗਏ। ਨਵਾਬ ਨੂੰ ਵੀ ਇਸ ਬਾਰੇ ਖਬਰ ਪਹੁੰਚ ਗਈ। ਉਸ ਨੇ ਟੋਭੇ ਅਤੇ ਕਈ ਪ੍ਰਕਾਰ ਦੇ ਜਾਲ ਭੇਜੇ ਤਾਂਕਿ ਉਹ ਗੁਰੂ ਜੀ ਨੂੰ ਲੱਭ ਲੈਣ, ਪਰ ਤਿੰਨ ਦਿਨ ਤਕ ਗੁਰੂ ਸਾਹਿਬ ਬਾਰੇ ਪਤਾ ਨਾ ਲੱਗਾ। ਤੀਸਰੇ ਦਿਨ ਲੋਕ ਕੀ ਵੇਖਦੇ ਹਨ ਕਿ ਉਸ ਅਸਥਾਨ 'ਤੇ ਜਿਥੋਂ ਗੁਰੂ ਜੀ ਨਦੀ ਵਿਚ ਪ੍ਰਵੇਸ਼ ਕਰ ਗਏ ਸਨ, ਉਹ ਓਥੇ ਸਮਾਧੀ ਲਾਈ ਬੈਠੇ ਸਨ। ਜਦ ਲੋਕਾਂ ਦਾ ਉਨ੍ਹਾਂ ਰੌਲਾ ਸੁਣਿਆ ਤਾਂ ਉਹ ਉਠ ਬੈਠੇ ਅਤੇ ਕਹਿਣ ਲੱਗੇ, "ਰੱਬ ਇਕ ਹੈ, ਨਾ ਕੋਈ ਹਿੰਦੂ ਨਾ ਮੁਸਲਮਾਨ"।

ਕੁੱਝ ਲੋਕਾਂ ਨੇ ਜਾ ਕੇ ਨਵਾਬ ਨੂੰ ਵੀ ਖਬਰ ਦਿੱਤੀ ਕਿ ਗੁਰੂ ਜੀ ਲੱਭ ਪਏ ਹਨ ਅਤੇ ਉਹ ਇਹ ਕਹਿ ਰਹੇ ਹਨ,"ਨਾ ਕੋਈ ਹਿੰਦੂ ਹੈ, ਨਾ ਕੋਈ ਮੁਸਲਮਾਨ ਹੈ।" ਨਵਾਬ ਨੇ ਕੁੱਝ ਨੌਕਰ ਭੇਜੇ ਕਿ ਗੁਰੂ ਜੀ ਨੂੰ ਬੁਲਾ ਕੇ ਲਿਆਉਣ। ਜਦ ਉਨ੍ਹਾਂ ਗੁਰੂ ਨੂੰ ਜਾ ਕੇ ਕਿਹਾ ਕਿ ਤੁਹਾਨੂੰ ਨਵਾਬ ਨੇ ਬੁਲਾਇਆ ਹੈ ਤਾਂ ਗੁਰੂ ਜੀ ਬੋਲੇ, "ਮੈਂ ਹੁਣ ਕੇਵਲ ਇਕ ਕਰਤਾਰ ਦਾ ਨੌਕਰ ਹਾਂ। ਹੋਰ ਕਿਸੇ ਦਾ ਨਹੀਂ। ਅੱਜ ਤੋਂ ਮੋਦੀਖਾਨੇ ਦੀ ਨੌਕਰੀ ਮੈਂ ਛੱਡ ਦਿੱਤੀ ਹੈ।" ਜਦ ਨੌਕਰਾਂ ਨੇ ਨਵਾਬ ਨੂੰ ਗੁਰੂ ਜੀ ਦਾ ਜਵਾਬ ਸੁਣਾਇਆ ਤਾਂ ਉਨ੍ਹਾਂ ਫਿਰ ਨੌਕਰਾਂ ਨੂੰ ਭੇਜਿਆ ਕਿ ਉਹ ਕੇਵਲ ਗੁਰੂ ਜੀ ਨੂੰ ਮਿਲਣਾ ਚਾਹੁੰਦੇ ਹਨ, ਉਹ ਉਨ੍ਹਾਂ ਨੂੰ ਮਾਲਕ ਦੇ ਤੌਰ 'ਤੇ ਨਹੀਂ ਬਲਕਿ ਦੋਸਤ ਦੇ ਤੌਰ 'ਤੇ ਬੁਲਾ ਰਹੇ ਹਨ।

ਗੁਰੂ ਜੀ ਇਹ ਗੱਲ ਸੁਣ ਕੇ ਨਵਾਬ ਪਾਸ ਚਲੇ ਗਏ। ਸੁਲਤਾਨਪੁਰ ਲੋਧੀ ਦਾ ਕਾਜ਼ੀ ਵੀ ਉਸ ਸਮੇਂ ਓਥੇ ਬੈਠਾ ਸੀ। ਕਾਜ਼ੀ ਨੇ ਕਿਹਾ ਇਹ ਜੋ ਤੁਸੀਂ ਕਹਿ ਰਹੇ ਹੋ ਕਿ ਨਾ ਕੋਈ ਹਿੰਦੂ ਨਾ ਕੋਈ

ਮੁਸਲਮਾਨ, ਇਸ ਤੋਂ ਕੀ ਭਾਵ ਹੈ? ਕੀ ਤੁਹਾਨੂੰ ਦਿਸਦਾ ਨਹੀਂ ਕਿ ਅਸੀਂ ਮੁਸਲਮਾਨ ਤੁਹਾਡੇ ਸਾਹਮਣੇ ਬੈਠੇ ਹਾਂ। ਗੁਰੂ ਜੀ ਨੇ ਜਵਾਬ ਦਿੱਤਾ ਕਿ ਬਿਲਕੁਲ ਉਨ੍ਹਾਂ ਇਸ ਤਰ੍ਹਾਂ ਹੀ ਕਿਹਾ ਸੀ ਅਤੇ ਅੱਗੋਂ ਤੋਂ ਵੀ ਇਸ ਤਰ੍ਹਾਂ ਕਹਿਣਗੇ। ਕਾਜ਼ੀ ਕਹਿਣ ਲੱਗਾ ਕਿ ਤੁਹਾਨੂੰ ਇਹ ਸਾਬਿਤ ਕਰਨਾ ਪਵੇਗਾ ਕਿ ਅਸੀਂ ਮੁਸਲਮਾਨ ਕਿਉਂ ਨਹੀਂ।

ਗੁਰੂ ਜੀ ਮੁਸਕਰਾ ਕੇ ਕਹਿਣ ਲੱਗੇ, "ਇਹ ਠੀਕ ਹੈ ਲੱਖਾਂ ਲੋਕ ਆਪਣੇ ਆਪ ਨੂੰ ਮੁਸਲਮਾਨ ਕਹਾਉਂਦੇ ਹਨ, ਪਰ ਨਿਰੇ ਕਹਾਉਣ ਨਾਲ ਕੀ ਹੋ ਜਾਂਦਾ ਹੈ ਜੇ ਉਨ੍ਹਾਂ ਵਿਚ ਸੱਚੇ ਮੁਸਲਮਾਨ ਵਾਲੇ ਗੁਣ ਨਹੀਂ ਹਨ। ਕੀ ਰੱਬ ਇਕ ਨਹੀਂ ਹੈ ਅਤੇ ਸਭ ਉਸ ਦੀ ਔਲਾਦ ਨਹੀਂ ਹਨ ? ਜਦ ਸਾਰੇ ਇਕ ਰੱਬ ਦੀ ਔਲਾਦ ਹਨ ਤਾਂ ਫਿਰ ਇਹ ਭਰਾ ਭਰਾ ਕਿਉਂ ਨਹੀਂ ਹਨ ? ਮੈਨੂੰ ਦੱਸੋ ਕਿ ਕੀ ਇਹ ਭਰਾਵਾਂ ਵਾਂਗ ਰਹਿੰਦੇ ਹਨ ? ਇਹ ਇਕ ਦੂਸਰੇ ਨੂੰ ਪਿਆਰ ਕਰਨ ਦੀ ਥਾਂ ਏਨੀ ਨਫ਼ਰਤ ਕਰਦੇ ਹਨ ਕਿ ਇਕ ਦੂਸਰੇ ਦੇ ਸਿਰ ਵੱਢ ਵੈਰੀ ਹਨ। ਇਹ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਵਿਚ ਗ੍ਰਸੇ ਹੋਏ ਹਨ। ਸੱਚਾ ਮੁਸਲਮਾਨ ਉਹ ਹੈ ਜੋ ਦੂਸਰਿਆਂ ਦਾ ਹੱਕ ਨਾ ਖੋਹਵੇ, ਨਿਰਦੋਸ਼ਾਂ 'ਤੇ ਜ਼ੁਲਮ ਨਾ ਕਰੇ ਅਤੇ ਹਰ ਇਕ ਨਾਲ ਇਨਸਾਫ ਕਰੇ। ਕੀ ਇਥੇ ਕੋਈ ਐਸਾ ਮੁਸਲਮਾਨ ਹੈ ਜੋ ਆਪਣੀ ਕਿਰਤ ਵਿੱਚੋਂ ਗਰੀਬਾਂ ਨੂੰ ਦਿੰਦਾ ਹੋਵੇ ਅਤੇ ਹਰ ਇਨਸਾਨ ਨੂੰ ਬਰਾਬਰ ਦਾ ਦਰਜਾ ਦਿੰਦਾ ਹੋਵੇ ? ਕਾਜ਼ੀ ਅਤੇ ਨਵਾਬ ਗੁਰੂ ਜੀ ਦੀਆਂ ਇਨ੍ਹਾਂ ਗੱਲਾਂ ਤੋਂ ਬਹੁਤ ਪ੍ਰਭਾਵਤ ਹੋਏ ਅਤੇ ਉਨ੍ਹਾਂ ਨੇ ਗੁਰੂ ਜੀ ਅੱਗੇ ਸਿਰ ਨਿਵਾਇਆ ਅਤੇ ਕਿਹਾ, "ਹੇ ਨਾਨਕ! ਤੁਸੀਂ ਧੰਨ ਹੋ, ਤੁਸੀਂ ਸਾਨੂੰ ਸਾਡੀ ਔਕਾਤ ਤੋਂ ਜਾਣੂ ਕਰਵਾਇਆ ਹੈ।"



# ਸੱਚੀ ਨਮਾਜ਼

ਗੁਰੂ ਜੀ ਨੇ ਮੋਦੀਖਾਨੇ ਦੀ ਨੌਕਰੀ ਛੱਡ ਦਿੱਤੀ ਅਤੇ ਸਾਰਾ ਹਿਸਾਬ ਕਿਤਾਬ ਚੁਕਤਾ ਕਰਕੇ ਆਜ਼ਾਦ ਹੋ ਗਏ। ਹੁਣ ਉਹ ਸਾਰਾ ਦਿਨ ਆਪਣੀ ਮਰਜ਼ੀ ਨਾਲ ਗੁਜ਼ਾਰਦੇ ਸਨ ਅਤੇ ਹਰ ਵੇਲੇ ਕੀਰਤਨ ਪ੍ਰਵਾਹ ਅਤੇ ਸਤਸੰਗ ਚਲਦਾ ਸੀ। ਇਕ ਦਿਨ ਕਾਜ਼ੀ ਨੇ ਨਵਾਬ ਨੂੰ ਕਿਹਾ ਕਿ ਗੁਰੂ ਨਾਨਕ ਇਹ ਕਹਿੰਦੇ ਹਨ ਕਿ ਨਾ ਕੋਈ ਮੁਸਲਮਾਨ ਹੈ ਅਤੇ ਨਾ ਕੋਈ ਹਿੰਦੂ ਹੈ ਅਤੇ ਜੇ ਉਨ੍ਹਾਂ ਨੂੰ ਇਨ੍ਹਾਂ ਦੋਹਾਂ ਮਜ਼ਹਬਾਂ ਵਿਚ ਕੋਈ ਫਰਕ ਨਹੀਂ ਦਿੱਸਦਾ ਤਾਂ ਫਿਰ ਉਹ ਸਾਡੇ ਨਾਲ ਮਸਜਦ ਵਿਚ ਨਮਾਜ਼ ਪੜ੍ਹਨ। ਨਵਾਬ ਨੂੰ ਕਾਜ਼ੀ ਦੀ ਇਹ ਗੱਲ ਪਸੰਦ ਆ ਗਈ। ਉਨ੍ਹਾਂ ਗੁਰੂ ਜੀ ਨੂੰ ਸੁਨੇਹਾ ਭੇਜਿਆ ਕਿ ਅੱਜ ਉਹ ਸਾਡੇ ਨਾਲ ਮਿਲ ਕੇ ਨਮਾਜ਼ ਪੜ੍ਹਨ। ਗੁਰੂ ਜੀ ਨੇ ਉਨ੍ਹਾਂ ਦੀ ਗੱਲ ਮੰਨ ਲਈ ਅਤੇ ਉਹ ਵੀ ਮਸਜਿਦ ਵਿਚ ਪਹੁੰਚ ਗਏ। ਕਾਜ਼ੀ ਅਤੇ ਨਵਾਬ ਉਥੇ ਪਹਿਲਾਂ ਪਹੁੰਚ ਚੁੱਕੇ ਸਨ। ਜਦ ਨਮਾਜ਼ ਆਰੰਭ ਹੋਈ ਤਾਂ ਕਾਜ਼ੀ ਤੇ ਨਵਾਬ ਨਮਾਜ਼ ਦੇ ਅਸੂਲਾਂ ਮੁਤਾਬਿਕ ਨਮਾਜ਼ ਪੜ੍ਹਦੇ ਰਹੇ ਪਰ ਗੁਰੂ ਜੀ ਚੁਪ ਖੜੇ ਰਹੇ। ਜਦ ਨਮਾਜ਼ ਸਮਾਪਤ ਹੋਈ ਤਾਂ ਨਵਾਬ ਤੇ ਕਾਜ਼ੀ ਦੋਵੇਂ ਨਾਰਾਜ਼ ਹੋ ਕੇ ਕਹਿਣ ਲੱਗੇ, "ਤੁਸੀਂ ਇਥੇ ਪਹੁੰਚ ਕੇ ਵੀ ਸਾਡੇ ਨਾਲ ਨਮਾਜ਼ ਨਹੀਂ ਪੜ੍ਹੀ ਹੈ। ਇਸਦਾ ਮਤਲਬ ਸਪੱਸ਼ਟ ਹੈ ਕਿ ਤੁਸੀਂ ਹਿੰਦੂ ਅਤੇ ਮੁਸਲਮਾਨ ਵਿਚ ਫਰਕ ਸਮਝਦੇ ਹੋ, ਜੇ ਤੁਸੀਂ ਇਹ ਭਿੰਨਤਾ ਨਾ ਸਮਝਦੇ ਤਾਂ ਜ਼ਰੂਰ ਸਾਡੇ ਨਾਲ ਨਮਾਜ਼ ਪੜ੍ਹਦੇ।

ਉਨ੍ਹਾਂ ਦੀ ਇਹ ਗੱਲ ਸੁਣ ਕੇ ਗੁਰੂ ਜੀ ਮੁਸਕਰਾਏ ਅਤੇ ਕਹਿਣ ਲੱਗੇ, "ਮੈਂ ਨਮਾਜ਼ ਕਿਸ ਨਾਲ ਪੜ੍ਹਦਾ, ਹੇ ਕਾਜ਼ੀ ਸਾਹਿਬ! ਤੁਸੀਂ ਤਾਂ ਉਸ ਵੇਲੇ ਇਥੇ ਨਹੀਂ ਸੀ।" ਕਾਜ਼ੀ ਹੈਰਾਨ ਹੋ ਕੇ ਕਹਿਣ ਲੱਗਾ, "ਮੈਂ ਇਥੇ ਕਿਉਂ ਨਹੀਂ ਸੀ, ਮੈਂ ਤੁਹਾਡੇ ਸਾਹਮਣੇ ਨਮਾਜ਼ ਪੜ੍ਹੀ ਹੈ ਅਤੇ ਨਵਾਬ ਜੀ ਵੀ ਇਸ ਦੇ ਗਵਾਹ ਹਨ।" ਗੁਰੂ ਜੀ ਫਿਰ ਕਹਿਣ ਲੱਗੇ, "ਇਹ ਮੈਂ ਮੰਨਦਾ ਹਾਂ ਕਿ ਸਰੀਰਕ ਤੌਰ 'ਤੇ ਤੁਸੀਂ ਇਥੇ ਹੀ ਸੀ ਅਤੇ ਤੁਸੀਂ ਝੁਕਦੇ ਅਤੇ ਉੱਠਦੇ ਵੀ ਰਹੇ ਹੋ, ਪਰ ਤੁਹਾਡਾ ਮਨ ਇਥੇ ਨਹੀਂ ਸੀ, ਉਹ ਤੁਹਾਡੇ ਘਰ ਘੁੰਮ ਰਿਹਾ ਸੀ। ਤੁਹਾਡੀ ਘੋੜੀ ਨਵੀਂ ਨਵੀਂ ਸੂਈ ਹੈ ਅਤੇ ਉਸ ਨੇ ਵਛੇਰਾ ਦਿੱਤਾ ਹੈ। ਤੁਹਾਡਾ ਮਨ ਉਸ ਵਛੇਰੇ ਵਿਚ ਸੀ ਕਿ ਉਹ ਕਿਤੇ ਭੁੜਕਦਾ ਭੁੜਕਦਾ ਖੂਹ ਵਿਚ ਨਾ ਡਿੱਗ ਪਵੇ। ਇਸ ਲਈ ਜਦ ਤੁਸੀਂ ਇਥੇ ਹੈ ਹੀ ਨਹੀਂ ਸੋ ਤਾਂ ਮੈਂ ਤੁਹਾਡੇ ਨਾਲ ਨਮਾਜ਼ ਕਿਵੇਂ ਪੜ੍ਹਦਾ।" ਗੁਰੂ ਜੀ ਦੇ ਇਨ੍ਹਾਂ ਸੱਚੇ ਬੋਲਾਂ ਨੂੰ ਸੁਣ ਕੇ ਕਾਜ਼ੀ ਸ਼ਰਮਿੰਦਾ ਹੋ ਗਿਆ ਅਤੇ ਕਹਿਣ ਲੱਗਾ, "ਚਲੋ ਜੇ ਮੈਂ ਇਥੇ ਨਹੀਂ ਸੀ ਤਾਂ ਤੁਸੀਂ ਨਵਾਬ ਸਾਹਿਬ ਨਾਲ ਨਮਾਜ਼ ਪੜ੍ਹ ਲੈਣੀ ਸੀ।"

ਗੁਰੂ ਜੀ ਮੁਸਕਰਾਏ ਅਤੇ ਨਵਾਬ ਵੱਲ ਵੇਖ ਕੇ ਬੋਲੇ, "ਨਵਾਬ ਸਾਹਿਬ ਵੀ ਉਸ ਵੇਲੇ ਇਥੇ ਕਦੋਂ ਸਨ, ਤੁਹਾਡਾ ਮਨ ਤੇ ਸੁਲਤਾਨਪੁਰ ਲੋਧੀ ਵਿਚ ਤੁਹਾਡੇ ਘਰ ਵਿਚ ਹੀ ਘੁੰਮ ਰਿਹਾ ਸੀ, ਪਰ ਨਵਾਬ ਸਾਹਿਬ ਤਾਂ ਹਿੰਦੁਸਤਾਨ ਤੋਂ ਵੀ ਬਾਹਰ ਕਾਬਲ ਵਿਚ ਘੋੜੇ ਖਰੀਦ ਰਹੇ ਸਨ, ਫਿਰ ਦੱਸੋ ਉਹ ਤਾਂ ਕਾਬਲ ਪੁੱਜੇ ਸਨ, ਮੈਂ ਨਮਾਜ਼ ਕਿਸ ਨਾਲ ਪੜ੍ਹਦਾ ?" ਜਦ ਕਾਜ਼ੀ ਨੇ ਨਵਾਬ ਵੱਲ ਵੇਖਿਆ ਤਾਂ ਉਸ ਨੇ ਵੀ ਸਿਰ ਝੁਕਾ ਦਿੱਤਾ ਅਤੇ ਉਹ ਕਹਿਣ ਲੱਗਾ ਕਿ ਇਹ ਗੱਲ ਬਿਲਕੁਲ ਸੱਚੀ

ਹੈ। ਨਾਨਕ ਤਾਂ ਕੋਈ ਔਲੀਆ ਜਾਂ ਪੈਗੰਬਰ ਹੈ। ਇਹ ਸਭ ਦੇ ਦਿਲਾਂ ਦੀਆਂ ਜਾਣਦਾ ਹੈ, ਅੱਜ ਇਸ ਨੇ ਸਾਡੀਆਂ ਅੱਖਾਂ ਖੋਲ੍ਹ ਦਿੱਤੀਆਂ ਹਨ। ਇਹ ਕਹਿ ਕੇ ਨਵਾਬ ਗੁਰੂ ਜੀ ਦੇ ਚਰਣਾਂ 'ਤੇ ਢਹਿ ਪਿਆ। ਜਦ ਨਵਾਬ ਹੀ ਝੁਕ ਗਿਆ ਤਾਂ ਕਾਜ਼ੀ ਕੌਣ ਸੀ, ਉਹ ਵੀ ਗੁਰੂ ਜੀ ਦੇ ਚਰਣਾਂ 'ਤੇ ਢਹਿ ਪਿਆ। ਉਹ ਕਹਿਣ ਲੱਗੇ, "ਐ ਸਾਡੇ ਮੁਰਸ਼ਦ! ਸਾਨੂੰ ਇਹ ਸਮਝਾਵੋ ਕਿ ਸੱਚੀ ਨਮਾਜ਼ ਕਿਵੇਂ ਅਦਾ ਕੀਤੀ ਜਾ ਸਕਦੀ ਹੈ।" ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ, "ਸੱਚੀ ਨਮਾਜ਼ ਤਦ ਹੀ ਅਦਾ ਹੋ ਸਕਦੀ ਹੈ ਜੇ ਅਸੀਂ ਅਲਾਹ ਨੂੰ ਹਾਜ਼ਰ ਨਾਜ਼ਰ ਆਪਣੇ ਸਾਹਮਣੇ ਸਮਝੀਏ ਅਤੇ ਆਪਣੇ ਮਨ ਨੂੰ ਇਕਾਗਰ ਕਰਕੇ ਉਸ ਦੇ ਚਰਣਾਂ ਵਿਚ ਟਿਕਾ ਦੇਈਏ। ਦਿਖਾਵੇ ਦੀ ਨਮਾਜ਼ ਦਾ ਕੋਈ ਫਾਇਦਾ ਨਹੀਂ, ਅਸੀਂ ਇਕਾਂਤ ਵਿਚ ਵੀ ਆਪਣੀ ਸੁਰਤ ਅਲਾਹ ਨਾਲ ਜੋੜ ਸਕਦੇ ਹਾਂ।"



# ਚੜ੍ਹਿਆ ਸੋਧਣ ਧਰਤਿ ਲੁਕਾਈ

ਕੁਝ ਦਿਨ ਸੁਲਤਾਨਪੁਰ ਲੋਧੀ ਵਿਖੇ ਕੀਰਤਨ ਦਾ ਪ੍ਰਵਾਹ ਚਲਾ ਕੇ ਅਤੇ ਨਗਰ ਵਾਸੀਆਂ ਨੂੰ ਸੱਚੇ ਧਰਮ ਦਾ ਉਪਦੇਸ਼ ਦੇ ਕੇ ਗੁਰੂ ਜੀ ਸੰਸਾਰ ਦਾ ਕਲਿਆਣ ਕਰਨ ਵਾਸਤੇ ਨਿਕਲ ਤੁਰੇ। ਉਨ੍ਹਾਂ ਆਪਣੇ ਇਸ ਉਦੇਸ਼ ਬਾਰੇ ਬੇਬੇ ਨਾਨਕੀ ਅਤੇ ਪਤਨੀ ਸੁਲੱਖਣੀ ਜੀ ਨੂੰ ਜਦ ਦਸਿਆ ਤਾਂ ਉਹ ਬਹੁਤ ਉਦਾਸ ਹੋ ਗਈਆਂ। ਬੇਬੇ ਨਾਨਕੀ ਦਾ ਪਿਆਰਾ ਵੀਰ ਉਸ ਦੀਆਂ ਅੱਖਾਂ ਸਾਹਮਣੇ ਹੀ ਇਕ ਪੂਜਨੀਕ ਹਸਤੀ ਬਣ ਗਿਆ ਸੀ। ਰਾਇ ਬੁਲਾਰ ਅਤੇ ਬੇਬੇ ਨਾਨਕੀ ਪਹਿਲੇ ਦੋ ਵਿਅਕਤੀ ਸਨ ਜਿਨ੍ਹਾਂ ਨੂੰ ਇਹ ਪਤਾ ਲੱਗ ਗਿਆ ਸੀ ਕਿ ਨਾਨਕ ਨਿਰੰਕਾਰੀ ਰੂਪ ਹੈ ਅਤੇ ਉਹ ਇਸ ਸੜਦੀ ਬਲਦੀ ਦੁਨੀਆਂ ਨੂੰ ਸ਼ਾਂਤ ਕਰਨ ਵਾਸਤੇ ਆਏ ਹਨ। ਇਸ ਲਈ ਉਸ ਨੂੰ ਇਹ ਫ਼ਖ਼ਰ ਸੀ ਕਿ ਉਸਦਾ ਵੀਰ ਅਕਾਰਥ ਹੀ ਪਰਿਵਾਰ ਨੂੰ ਛੱਡ ਕੇ ਨਹੀਂ ਜਾ ਰਿਹਾ ਸੀ ਬਲਕਿ ਉਹ ਲੁਕਾਈ ਨੂੰ ਪ੍ਰੇਮ ਦੀ ਸਿੱਖਿਆ ਦੇਣ ਜਾ ਰਹੇ ਸਨ।

ਗੁਰੂ ਸਾਹਿਬ ਨੇ ਉਨ੍ਹਾਂ ਨੂੰ ਦਿਲਾਸਾ ਦਿੱਤਾ, "ਅਸੀਂ ਸਭ ਜੀਵ ਪਰਮਾਤਮਾ ਦੇ ਆਸਰੇ ਹਾਂ, ਪਰਮਾਤਮਾ ਸਭ ਦੀ ਪਾਲਣਾ ਕਰਦਾ ਹੈ, ਉਹ ਤੁਹਾਡੀ ਵੀ ਪਾਲਣਾ ਕਰੇਗਾ। ਮੈਂ ਕਿਤੇ ਦੂਰ ਨਹੀਂ ਚਲਿਆ। ਸਦਾ ਹੀ ਤੁਹਾਡੇ ਪਾਸ ਹਾਂ, ਜਦ ਵੀ ਤੁਸੀਂ ਮੈਨੂੰ ਯਾਦ ਕਰੋਗੇ ਮੈਂ ਓਸੇ ਵੇਲੇ ਤੁਹਾਡੇ ਪਾਸ ਪਹੁੰਚ ਜਾਵਾਂਗਾ।" ਇਸ ਤਰ੍ਹਾਂ ਘਰ ਵਾਲਿਆਂ ਨੂੰ ਧਰਵਾਸ ਦੇ ਕੇ ਸਾਰੇ ਨਗਰ ਨੂੰ ਅਲਵਿਦਾ ਕਹਿ ਕੇ ਗੁਰੂ ਜੀ ਆਪਣੇ ਲੰਮੇ ਪੰਧ 'ਤੇ ਨਿਕਲ ਤੁਰੇ। ਨਵਾਬ ਦੌਲਤ ਖਾਂ ਲੋਧੀ ਅਤੇ ਹੋਰ ਅਮੀਰ ਵਜ਼ੀਰ ਵੀ ਭਿੱਜੀਆਂ ਅੱਖਾਂ ਨਾਲ ਗੁਰੂ ਜੀ ਨੂੰ ਅਲਵਿਦਾ ਕਹਿਣ ਆਏ। ਸਾਰਾ ਸ਼ਹਿਰ ਏਨਾ ਉਦਾਸ ਹੋ ਗਿਆ ਜਿਵੇਂ ਉਨ੍ਹਾਂ ਦੀ ਸਭ ਤੋਂ ਪਿਆਰੀ ਚੀਜ਼ ਕਿਤੇ ਦੂਰ ਜਾ ਰਹੀ ਹੋਵੇ। ਸੁਲਤਾਨਪੁਰ



ਲੋਧੀ ਤੋਂ ਚਲ ਕੇ ਗੁਰੂ ਜੀ ਨੇ ਬਿਆਸਾ ਨਦੀ ਨੂੰ ਪਾਰ ਕੀਤਾ ਤੇ ਉਸ ਉਜਾੜ ਵਾਲੇ ਸਥਾਨ 'ਤੇ ਜਾ ਬੈਠੇ ਜਿੱਥੇ ਅੱਜ-ਕਲ੍ਹ ਗੋਇੰਦਵਾਲ ਸ਼ਹਿਰ ਵੱਸਦਾ ਹੈ। ਗੁਰੂ ਜੀ ਨੇ ਇਕ ਸੰਘਣੇ ਬ੍ਰਿਛ ਦੇ ਹੇਠਾਂ ਡੇਰਾ ਕਰ ਲਿਆ।

ਜਦ ਕੁਝ ਸਮਾਂ ਬੀਤ ਗਿਆ ਤਾਂ ਮਰਦਾਨਾ ਕਹਿਣ ਲੱਗਾ, "ਸਤਿਗੁਰੂ ਜੀ ਮੈਨੂੰ ਭੁੱਖ ਬਹੁਤ ਲੱਗੀ ਹੈ, ਤੁਸੀਂ ਉਜਾੜ ਵਿਚ ਬੈਠ ਗਏ ਹੋ, ਜਿੱਥੇ ਦੂਰ ਦੂਰ ਤਕ ਮਨੁੱਖ ਦਿਖਾਈ ਨਹੀਂ ਦਿੰਦਾ ਹੈ।" ਗੁਰੂ ਜੀ ਮਰਦਾਨੇ ਦੀ ਇਹ ਗੱਲ ਸੁਣ ਕੇ ਮੁਸਕਰਾਏ ਅਤੇ ਫੁਰਮਾਇਆ, "ਜਿਸ ਅਸਥਾਨ ਉੱਤੇ ਅਸੀਂ ਬੈਠੇ ਹਾਂ, ਏਥੇ ਕੁਝ ਸਮੇਂ ਬਾਅਦ ਇਕ ਭਲਾ ਪੁਰਸ਼ ਸ਼ਹਿਰ ਆਬਾਦ ਕਰੇਗਾ, ਏਥੇ ਪ੍ਰਭੂ ਦੇ ਨਾਮ ਦਾ ਜਾਪ ਹੋਵੇਗਾ ਤੇ ਸਾਡੀ ਸਿੱਖੀ ਦਾ ਵਿਸਥਾਰ ਹੋਵੇਗਾ। ਬਾਕੀ ਰਹੀ ਤੇਰੀ ਭੁੱਖ ਦੀ ਗੱਲ, ਹਾਲੇ ਤਾਂ ਅਸੀਂ ਕੁਝ ਪੈਂਡਾ ਵੀ ਨਹੀਂ ਕੀਤਾ ਹੈ। ਅਸੀਂ ਬਹੁਤ ਲੰਮੀਆਂ ਯਾਤਰਾਵਾਂ ਕਰਨੀਆਂ ਹਨ। ਤੈਨੂੰ ਕੁਝ ਸਬਰ ਸੰਤੋਖ ਤੋਂ ਵੀ ਕੰਮ ਲੈਣਾ ਪਵੇਗਾ।"

ਗੁਰੂ ਜੀ ਉਥੇ ਬੈਠੇ ਹੀ ਸਨ ਤਾਂ ਉਸ ਜ਼ਮੀਨ ਦਾ ਮਾਲਕ ਆਪਣੇ ਖੇਤਾਂ ਵਿਚ ਫੇਰਾ ਮਾਰਨ ਆਇਆ। ਉਸ ਜਦ ਵੇਖਿਆ ਕਿ ਉਸ ਦੇ ਖੇਤ ਵਿਚ ਦੋ ਸਾਧੂ ਆਰਾਮ ਕਰ ਰਹੇ ਹਨ, ਤਾਂ ਉਹ ਆਪਣੇ ਘਰ ਨੂੰ ਮੁੜ ਗਿਆ। ਘਰ ਵਿਚੋਂ ਕੁਝ ਪ੍ਰਸ਼ਾਦੇ ਅਤੇ ਦੁੱਧ ਲੈ ਕੇ ਗੁਰੂ ਜੀ ਪਾਸ ਹਾਜ਼ਰ ਹੋ ਗਿਆ। ਗੁਰੂ ਜੀ ਨੂੰ ਬੰਦਨਾ ਕਰਕੇ ਉਸ ਬੇਨਤੀ ਕੀਤੀ, "ਸੰਤ ਜੀ ਮੈਂ ਕੁਝ ਅੰਨ ਪਾਣੀ ਅਤੇ ਦੁੱਧ ਲੈ ਕੇ ਆਇਆ ਹਾਂ, ਕਿਰਪਾ ਕਰਕੇ ਸੇਵਨ ਕਰੋ।" ਗੁਰੂ ਜੀ ਨੇ ਉਸ ਪਾਸੋਂ ਦੁੱਧ ਅਤੇ ਪ੍ਰਸ਼ਾਦੇ ਲੈ ਲਏ ਤੇ ਉਸ ਮਨੁੱਖ ਨੂੰ ਕਹਿਣ ਲੱਗੇ, "ਪੁਰਸ਼ਾ ਤੇਰਾ ਕਿਹੜਾ ਪਿੰਡ ਹੈ ?" ਉਸ ਮਨੁੱਖ ਨੇ ਦੱਸਿਆ ਕਿ ਉਹ ਵੈਰੋਵਾਲ ਦਾ ਰਹਿਣ ਵਾਲਾ ਹੈ।

ਗੁਰੂ ਜੀ ਨੇ ਫਿਰ ਪੁੱਛਿਆ, "ਪੁਰਖਾ! ਇਹ ਜ਼ਮੀਨ ਤੇਰੀ ਹੈ ?" ਉਸ ਮਨੁੱਖ ਨੇ ਗੁਰੂ ਜੀ ਵੱਲ ਵੇਖਿਆ, ਉਨ੍ਹਾਂ ਦੇ ਚਿਹਰੇ ਤੇ ਉਸ ਨੂੰ ਇਲਾਹੀ ਨੂਰ ਵਿਖਾਈ ਦਿੱਤਾ। ਆਪ ਵੀ ਕਿਸੇ ਅਦੁੱਤੀ ਸਰੂਰ ਵਿਚ ਭਰ ਕੇ ਉਹ ਬੋਲਿਆ, "ਮਹਾਂਪੁਰਸ਼ੋ! ਇਹ ਜ਼ਮੀਨ ਤੁਹਾਡੀ ਹੀ ਹੈ, ਮੈਂ ਤਾਂ ਤੁਹਾਡਾ ਰਾਹਕ ਹਾਂ।" ਸਤਿਗੁਰੂ ਜੀ ਇਹ ਉੱਤਰ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਕਹਿਣ ਲੱਗੇ, "ਕਿਸੇ ਦਿਨ ਤੇਰੀ ਇਸ ਜ਼ਮੀਨ ਉੱਤੇ ਇਕ ਸੁੰਦਰ ਸ਼ਹਿਰ ਵਸੇਗਾ ਅਤੇ ਤੂੰ ਆਪਣੇ ਇਲਾਕੇ ਦਾ ਵੱਡਾ ਸਰਦਾਰ ਬਣੇਗਾ।" ਇਹ ਵਰ ਦੇ ਕੇ ਗੁਰੂ ਜੀ ਨੇ ਮਰਦਾਨੇ ਨੂੰ ਪ੍ਰਸ਼ਾਦੇ ਖਾਣ ਨੂੰ ਦਿੱਤੇ ਤੇ ਦੁੱਧ ਦਾ ਕਟੋਰਾ ਵੀ ਉਸ ਦੇ ਅੱਗੇ ਧਰ ਦਿੱਤਾ।

ਇਹ ਵੇਖ ਕੇ ਉਹ ਜ਼ਿਮੀਂਦਾਰ ਬਹੁਤ ਹੈਰਾਨ ਹੋਇਆ ਅਤੇ ਕਹਿਣ ਲੱਗਾ, "ਮਹਾਰਾਜ ਤੁਸੀਂ ਤਾਂ ਅੰਨ ਨੂੰ ਮੂੰਹ ਨਹੀਂ ਲਾਇਆ ਹੈ, ਮੇਰੀ ਬੇਨਤੀ ਮੰਨ ਕੇ ਕੁਝ ਅੰਨ ਪਾਣੀ ਛੱਕ ਕੇ ਮੈਨੂੰ ਕਿਰਤਾਰਥ ਕਰੋ।"

ਗੁਰੂ ਜੀ ਨੇ ਉਸ ਦੀ ਬੇਨਤੀ ਮੰਨ ਕੇ ਕੁੱਝ ਦੁੱਧ ਛਕਿਆ।

ਉਸ ਤੋਂ ਬਾਅਦ ਗੁਰੂ ਜੀ ਅੱਗੇ ਚਲ ਕੇ ਉਸ ਸਥਾਨ ਤੇ ਪਹੁੰਚ ਗਏ, ਜਿੱਥੇ ਅੱਜ-ਕਲ੍ਹ ਅੰਮ੍ਰਿਤਸਰ ਸ਼ਹਿਰ ਵੱਸਦਾ ਹੈ।

# ਭਾਈ ਲਾਲੋ

ਸੁਲਤਾਨਪੁਰ ਲੋਧੀ ਨੂੰ ਅਲਵਿਦਾ ਕਹਿ ਕੇ ਗੁਰੂ ਜੀ ਇਕ ਲੰਮੀ ਯਾਤਰਾ ਉੱਤੇ ਚੱਲ ਪਏ। ਭਾਈ ਮਰਦਾਨਾ ਉਨ੍ਹਾਂ ਦੇ ਨਾਲ ਸੀ। ਸਭ ਤੋਂ ਪਹਿਲਾਂ ਉਹ ਤਲਵੰਡੀ ਰਾਇ ਭੋਇ ਦੀ ਗਏ। ਉਥੇ ਉਹ ਆਪਣੇ ਮਾਂ ਪਿਉ ਅਤੇ ਪਿੰਡ ਦੇ ਹੋਰ ਲੋਕਾਂ ਨੂੰ ਮਿਲੇ। ਭਾਈ ਮਰਦਾਨਾ ਵੀ ਆਪਣੇ ਘਰ ਵਾਲਿਆਂ ਨੂੰ ਮਿਲਣ ਗਿਆ ਅਤੇ ਉਸ ਵੀ ਆਪਣਾ ਮਨੋਰਥ ਦੱਸਿਆ ਕਿ ਗੁਰੂ ਜੀ ਨਾਲ ਲੰਮੇ ਪੰਧ 'ਤੇ ਜਾ ਰਿਹਾ ਹੈ। ਭਾਈ ਮਰਦਾਨੇ ਦਾ ਨਵਾਂ ਰੂਪ ਵੇਖ ਕੇ ਉਸ ਦੇ ਘਰ ਵਾਲੇ ਬਹੁਤ ਪ੍ਰਸੰਨ ਹੋਏ। ਆਪਣੇ ਪੁੱਤਰ ਨੂੰ ਇਕ ਚੰਗਾ ਗਾਇਕ ਅਤੇ ਰਬਾਬੀ ਵੇਖ ਕੇ ਉਨ੍ਹਾਂ ਦੀ ਖ਼ੁਸ਼ੀ ਦੀ ਹੱਦ ਨਹੀਂ ਸੀ ਰਹੀ। ਗੁਰੂ ਜੀ ਨੇ ਵੀ ਆਪਣੇ ਮਾਤਾ ਪਿਤਾ ਨੂੰ ਆਪਣੇ ਲੰਮੇ ਪੈਂਡਿਆਂ ਬਾਰੇ ਦੱਸ ਦਿੱਤਾ। ਉਨ੍ਹਾਂ ਬੇਸ਼ਕ ਗੁਰੂ ਜੀ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਆਪਣੇ ਪੁੱਤਰ ਦੇ ਇਲਾਹੀ ਮਨੋਰਥ ਅੱਗੇ ਉਹ ਵੀ ਝੁਕ ਗਏ ਅਤੇ ਉਨ੍ਹਾਂ ਨੇ ਖ਼ੁਸ਼ੀ ਖ਼ੁਸ਼ੀ ਆਪਣੇ ਪੁੱਤਰ ਨੂੰ ਸੜਦੀ ਬਲਦੀ ਲੁਕਾਈ ਨੂੰ ਸ਼ਾਂਤ ਕਰਨ ਵਾਸਤੇ ਤੋਰ ਦਿੱਤਾ।

ਗੁਰੂ ਜੀ ਅਤੇ ਭਾਈ ਮਰਦਾਨਾ ਹੁਣ ਨਿਸਚਿੰਤ ਹੋ ਕੇ ਆਪਣੀ ਯਾਤਰਾ 'ਤੇ ਨਿਕਲ ਤੁਰੇ। ਇਸ ਯਾਤਰਾ ਦਾ ਪਹਿਲਾ ਪੜਾਅ ਉਨ੍ਹਾਂ ਨੇ ਸੈਦਪੁਰ, ਜਿਸ ਨੂੰ ਬਾਅਦ ਵਿਚ ਐਮਨਾਬਾਦ ਕਿਹਾ ਜਾਂਦਾ ਸੀ, ਜਾ ਕੇ ਕੀਤਾ। ਗੁਰੂ ਜੀ ਨੇ ਇਕ ਨਵੇਂ ਪ੍ਰਕਾਰ ਦਾ ਲਿਬਾਸ ਪਾਇਆ ਸੀ ਅਤੇ ਭਾਈ ਮਰਦਾਨੇ ਨੇ ਅਜਿਹੇ ਹੀ ਇਸ ਅਨੋਖੇ ਲਿਬਾਸ ਦੇ ਨਾਲ ਇਕ ਅਨੋਖਾ ਸਾਜ਼ ਵੀ ਚੁੱਕਿਆ ਹੋਇਆ ਸੀ। ਜਿਹੜਾ ਵੀ ਉਨ੍ਹਾਂ ਨੂੰ ਵੇਖਦਾ ਸੀ ਉਨ੍ਹਾਂ ਦੇ ਅਦਭੁਤ ਰੂਪ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦਾ ਸੀ। ਉਹ ਜਿਸ ਪਾਸੇ ਵੀ ਜਾਂਦੇ ਸਨ, ਸੈਦਪੁਰ ਦੇ ਲੋਕ ਉਨ੍ਹਾਂ ਦੇ ਪਿੱਛੇ ਪਿੱਛੇ ਹੋ ਤੁਰੇ। ਜਦ ਉਹ ਤੁਰੇ ਜਾਂਦੇ ਸਨ ਤਾਂ ਗੁਰੂ ਜੀ ਨੇ ਵੇਖਿਆ ਕਿ ਇਕ ਕਾਰੀਗਰ ਆਪਣੇ ਕੰਮ ਵਿਚ ਮਸਤ ਖੇਤੀ ਬਾੜੀ ਨਾਲ ਸੰਬੰਧਿਤ ਔਜ਼ਾਰ ਬਣਾਉਣ ਵਿਚ ਮਸਤ ਸੀ। ਸਾਰੇ ਲੋਕ ਗੁਰੂ ਜੀ ਨੂੰ ਵੇਖਦਿਆਂ ਹੀ ਉਨ੍ਹਾਂ ਦੇ ਪਿਛੇ ਲੱਗ ਜਾਂਦੇ ਸੀ, ਪਰ ਉਸ ਕਾਰੀਗਰ ਨੇ ਐਨਾ ਰੌਲਾ ਗੌਲਾ ਹੋਣ ਦੇ ਬਾਵਜੂਦ ਵੀ ਗੁਰੂ ਜੀ ਵੱਲ ਨਾ ਵੇਖਿਆ। ਗੁਰੂ ਜੀ ਕੁੱਝ ਦੇਰ ਉਸ ਵੱਲ ਤੱਕਦੇ ਰਹੇ ਪਰ ਫਿਰ ਵੀ ਉਸ ਨਾ ਵੇਖਿਆ ਅਤੇ ਨਾ ਹੀ ਆਪਣੇ ਕੰਮ ਵੱਲੋਂ ਧਿਆਨ ਹਟਾਇਆ। ਗੁਰੂ ਜੀ ਉਥੇ ਹੀ ਖਲੋ ਗਏ ਅਤੇ ਭਾਈ ਮਰਦਾਨੇ ਨੂੰ ਕਹਿਣ ਲੱਗੇ, "ਸਾਨੂੰ ਅੱਜ ਸਾਡਾ ਪਹਿਲਾ ਸਿੱਖ ਮਿਲ ਗਿਆ ਹੈ, ਇਸ ਮਨੁੱਖ ਵੱਲ ਵੇਖੋ, ਇਹ ਆਪਣੇ ਕੰਮ ਵਿਚ ਏਨਾ ਗਲਤਾਨ ਹੈ ਕਿ ਇਸ ਨੂੰ ਬਾਕੀ ਦੁਨੀਆਂ ਦਾ ਕੋਈ ਵੀ ਅਹਿਸਾਸ ਨਹੀਂ। ਜਿਸ ਤਰ੍ਹਾਂ ਇਸ ਕਿਰਤੀ ਨੇ ਆਪਣੀ ਕਿਰਤ ਵਿਚ ਮਨ ਲਾਇਆ ਹੈ ਅਤੇ ਆਪਣੇ ਬਾਹਰਲੇ ਮਾਹੌਲ ਨੂੰ ਭੁੱਲ ਗਿਆ ਹੈ ਜੇ ਇਸ ਤਰ੍ਹਾਂ ਹੀ ਮਨੁੱਖ ਆਪਣੀ ਸੁਰਤ ਪ੍ਰਭੂ ਦੇ ਸ਼ਬਦ ਨਾਲ ਜੋੜੇ ਤਾਂ ਉਹ ਪ੍ਰਭੂ ਨੂੰ ਪਾ ਸਕਦਾ ਹੈ। ਅੱਜ ਸਾਡਾ ਪਹਿਲਾ ਪੜਾਅ ਏਥੇ ਹੀ ਹੋਵੇਗਾ।"

ਗੁਰੂ ਜੀ ਅਤੇ ਭਾਈ ਮਰਦਾਨਾ ਭਾਈ ਲਾਲੋ ਦੀ ਦੁਕਾਨ ਦੇ ਸਾਹਮਣੇ ਜਾ ਕੇ ਖਲੋ ਗਏ। ਭਾਈ ਲਾਲੋ ਨੂੰ ਜਦ ਆਪਣੇ ਲਾਗੇ ਹੀ ਕੁੱਝ ਹਿਲਜੁਲ ਦਾ ਅਹਿਸਾਸ ਹੋਇਆ ਤਾਂ ਉਸ ਸਿਰ

ਚੁੱਕਿਆ। ਕੀ ਵੇਖਦਾ ਹੈ ਕਿ ਇਕ ਇਲਾਹੀ ਚਿਹਰਾ ਉਨ੍ਹਾਂ ਵੱਲ ਵੇਖ ਕੇ ਮੁਸਕਰਾ ਰਿਹਾ ਹੈ। ਉਸ ਆਪਣਾ ਕੰਮ-ਕਾਜ ਵਿਚੇ ਹੀ ਛੱਡ ਦਿੱਤਾ ਅਤੇ ਗੁਰੂ ਜੀ ਨੂੰ ਨਮਸ਼ਕਾਰ ਕਰਕੇ ਕਹਿਣ ਲੱਗਾ, "ਆਓ ਮਹਾਂਪੁਰਸ਼ੋ ਬਰਾਜੋ।" ਉਹ ਉਨ੍ਹਾਂ ਨੂੰ ਆਪਣੇ ਘਰ ਅੰਦਰ ਲੈ ਗਿਆ ਅਤੇ ਮੰਜੇ ਉਤੇ ਬੈਠਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਉਸਦੇ ਸੰਕੇਤ ਨੂੰ ਸਮਝ ਲਿਆ ਅਤੇ ਮੰਜੇ ਉੱਤੇ ਉਹ ਇੰਝ ਬੈਠ ਗਏ ਜਿਵੇਂ ਆਪਣੇ ਘਰ ਵਿਚ ਆ ਗਏ ਹੋਣ।



# ਸਭ ਤੋਂ ਉੱਚੀ ਜਾਤ

ਭਾਈ ਲਾਲੋ ਗੁਰੂ ਜੀ ਨੂੰ ਮੰਜੇ 'ਤੇ ਬਿਠਾ ਕੇ ਆਪਣੀ ਘਰ ਵਾਲੀ ਨੂੰ ਕਹਿਣ ਚਲੇ ਗਏ ਕਿ ਕੁੱਝ ਅੰਨ੍ਹਪਾਣੀ ਤਿਆਰ ਕਰੇ ਕਿਉਂਕਿ ਇਲਾਹੀ ਪ੍ਰਾਹੁਣੇ ਆਏ ਹਨ। ਉਨ੍ਹਾਂ ਦੀ ਘਰ ਵਾਲੀ ਭਾਵ ਉਨ੍ਹਾਂ ਦੀ ਪਤਨੀ 'ਹਾਂ ਜੀ' ਕਹਿ ਕੇ ਆਪਣੇ ਕੰਮ ਵਿਚ ਰੁੱਝ ਗਈ ਅਤੇ ਭਾਈ ਲਾਲੋ ਗੁਰੂ ਸਾਹਿਬ ਕੋਲ ਇਕ ਫੱਟੀ ਡਾਹ ਕੇ ਬੈਠ ਗਏ। ਗੁਰੂ ਜੀ ਨੇ ਉਨ੍ਹਾਂ ਨੂੰ ਮੰਜੇ 'ਤੇ ਬੈਠਣ ਨੂੰ ਕਿਹਾ ਪਰ ਭਾਈ ਲਾਲੋ ਕਹਿਣ ਲੱਗੇ, "ਤੁਸੀਂ ਸਾਡੇ ਪ੍ਰਾਹੁਣੇ ਹੋ, ਅਤੇ ਮੈਂ ਆਪਣੇ ਪ੍ਰਾਹੁਣਿਆਂ ਨੂੰ ਸਿਰਤਾਜ ਸਮਝਦਾ ਹਾਂ, ਇਸ ਲਈ ਮੇਰਾ ਤੁਹਾਡੇ ਪੈਰਾਂ ਵਿਚ ਹੀ ਬੈਠਣਾ ਠੀਕ ਹੈ।" ਪਰ ਗੁਰੂ ਜੀ ਨੇ ਉਸ ਨੂੰ ਬਾਂਹ ਤੋਂ ਫੜਕੇ ਆਪਣੇ ਪਾਸ ਬਿਠਾ ਲਿਆ। ਉਹ ਕਹਿਣ ਲੱਗੇ, "ਦਸਾਂ ਨੌਹਾਂ ਦੀ ਕਿਰਤ ਹੀ ਸਭ ਤੋਂ ਉੱਚਾ ਤੇ ਸੁੱਚਾ ਧਰਮ ਹੈ ਅਤੇ ਸਭ ਤੋਂ ਉੱਚੀ ਜਾਤ ਵੀ। ਇਸ ਸੰਸਾਰ ਵਿਚ ਸਭ ਤੋਂ ਉੱਚੀ ਜਾਤ ਵਾਲਾ ਉਹੀ ਹੋ ਸਕਦਾ ਹੈ ਜਿਹੜਾ ਸਭ ਤੋਂ ਉੱਚੀ ਕਿਰਤ ਕਰੇ। ਅੱਜ ਮੈਂ ਸੈਦਪੁਰ ਵਿਚ ਵੇਖਿਆ ਹੈ ਕਿ ਸਾਰੇ ਦੁਕਾਨਦਾਰ ਅਤੇ ਕਾਮੇ ਆਦਿ ਸਾਨੂੰ ਵੇਖ ਕੇ ਸਾਡੇ ਨਾਲ ਹੀ ਤੁਰ ਪੈਂਦੇ ਸਨ, ਪਰ ਤੁਸੀਂ ਸਾਡੇ ਵੱਲ ਤੱਕਿਆ ਵੀ ਨਹੀਂ, ਤੁਹਾਡੀ ਸੁੱਚੀ ਕਿਰਤ ਵਿਚ ਸਾਨੂੰ ਐਸੀ ਮਹਿਕ ਆਈ ਕਿ ਅਸੀਂ ਹੋਰ ਅੱਗੇ ਨਹੀਂ ਜਾ ਸਕੇ ਅਤੇ ਅੱਜ ਤੈਨੂੰ ਪ੍ਰਭੂ ਰੂਪ ਜਾਣ ਕੇ ਤੇਰੀ ਸੰਗਤ ਵਾਸਤੇ ਹਾਜ਼ਰ ਹੋਏ ਹਾਂ।" ਭਾਈ ਲਾਲੋ ਗੁਰੂ ਸਾਹਿਬ ਦੀਆਂ ਅਜਿਹੀਆਂ ਗੱਲਾਂ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਉਹ ਥੋੜ੍ਹੀ ਦੇਰ ਬਾਅਦ ਕੋਧਰੇ ਦੀਆਂ ਰੋਟੀਆਂ ਉੱਤੇ ਸਾਗ ਪਾ ਕੇ ਲੈ ਆਏ। ਗੁਰੂ ਜੀ ਤਾਂ ਝੱਟ ਖਾਣ ਲੱਗ ਪਏ ਪਰ ਭਾਈ ਮਰਦਾਨਾ ਬੁਰਕੀ ਭੰਨਣ ਤੋਂ ਵੀ ਡਰਦਾ ਸੀ, ਉਹ ਸਮਝ ਰਿਹਾ ਸੀ ਕਿ ਏਨੀ ਸਖਤ ਰੋਟੀ ਕਿਵੇਂ ਖਾਵੇਗਾ। ਜਿਹੜਾ ਸਾਰੀ ਉਮਰ ਵਧੀਆ ਖਾਣੇ ਖਾਣ ਦਾ ਸ਼ੌਕੀਨ ਸੀ, ਉਹ ਕੋਧਰੇ ਦੀ ਰੋਟੀ ਨੂੰ ਵੇਖ ਕੇ ਹੀ ਪਰੇਸ਼ਾਨ ਸੀ, ਪਰ ਜਦ ਉਸ ਵੇਖਿਆ ਕਿ ਗੁਰੂ ਜੀ ਉਸ ਰੋਟੀ ਨੂੰ ਬੜੇ ਸਵਾਦ ਨਾਲ ਖਾ ਰਹੇ ਹਨ ਤਾਂ ਉਸ ਵੀ ਬੁਰਕੀ ਤੋੜੀ ਅਤੇ ਜਦ ਉਸ ਮੂੰਹ ਵਿਚ ਪਾਈ ਤਾਂ ਉਹ ਅਤਿ ਸਵਾਦੀ ਲੱਗੀ।

ਇਸ ਤੋਂ ਬਾਅਦ ਗੁਰੂ ਜੀ ਅਤੇ ਭਾਈ ਲਾਲੋ ਇਕ ਦੂਸਰੇ ਦੇ ਏਨੇ ਨੇੜੇ ਹੋ ਗਏ ਕਿ ਨਾ ਹੀ ਗੁਰੂ ਜੀ ਦਾ ਅਤੇ ਨਾ ਹੀ ਭਾਈ ਲਾਲੋ ਦਾ ਉਨ੍ਹਾਂ ਤੋਂ ਵਿਛੜਨ ਨੂੰ ਜੀਅ ਕਰਦਾ ਸੀ। ਭਾਈ ਮਰਦਾਨਾ ਰਬਾਬ ਵਜਾਉਂਦਾ ਅਤੇ ਗੁਰੂ ਜੀ ਸ਼ਬਦ ਦਾ ਗਾਇਨ ਕਰਦੇ ਅਤੇ ਸ਼ਹਿਰ ਦੇ ਆਮ ਲੋਕ ਸੁਣਨ ਵਾਸਤੇ ਭਾਈ ਲਾਲੋ ਦੇ ਘਰ ਇਕੱਠੇ ਹੋਣ ਲੱਗੇ। ਉਹ ਪਹਿਲਾ ਸਤਸੰਗ ਸੀ ਜਦ ਭਾਈ ਲਾਲੋ ਜੀ ਦੇ ਘਰ ਗੁਰੂ ਜੀ ਨੇ ਸ਼ਬਦ ਦਾ ਗਾਇਨ ਕਰਕੇ ਫਿਰ ਉਸ ਦੀ ਵਿਆਖਿਆ ਕੀਤੀ ਅਤੇ ਲੋਕਾਂ ਨੂੰ ਆਪਣੇ ਆਪ ਨੂੰ ਪਹਿਚਾਨਣ ਲਈ ਕਿਹਾ। ਉਹਨਾਂ ਦਾ ਇਹ ਸਤਸੰਗ ਏਨਾ ਮਕਬੂਲ ਅਤੇ ਦਿਲਾਂ ਨੂੰ ਮੋਹ ਲੈਣ ਵਾਲਾ ਸਾਬਿਤ ਹੋਇਆ ਕਿ ਸਾਰਾ ਹੀ ਸੈਦਪੁਰ ਖਿਚਿਆ ਗਿਆ ਅਤੇ ਸਰੋਤਿਆਂ ਦੀ ਗਿਣਤੀ ਏਨੀ ਵੱਧ ਗਈ ਕਿ ਸਤਸੰਗ ਬਾਹਰ ਖੁਲ੍ਹੇ ਮੈਦਾਨ ਵਿਚ ਲਾਉਣਾ ਪਿਆ ਜਿਥੇ ਲੋਕ ਧਰਤੀ 'ਤੇ ਬੈਠ ਕੇ ਰੱਬੀ ਬਾਣੀ ਦਾ ਆਨੰਦ ਮਾਣਦੇ ਸਨ। ਇਹੋ ਜਿਹੇ ਇਕੱਠ ਆਮ

ਤੌਰ 'ਤੇ ਰਜਵਾੜਿਆਂ ਨਵਾਬਾਂ ਜਾਂ ਪੰਡਿਤਾਂ ਦੇ ਵਿਸ਼ੇਸ਼ ਪ੍ਰੋਗਰਾਮਾਂ 'ਤੇ ਹੁੰਦੇ ਸਨ, ਪਰ ਜਦ ਉਨ੍ਹਾਂ ਵੇਖਿਆ ਕਿ ਸਾਧਾਰਣ ਵਿਅਕਤੀ ਏਨੀ ਖਿੱਚ ਦਾ ਕੇਂਦਰ ਬਣ ਗਿਆ ਸੀ ਤਾਂ ਉਨ੍ਹਾਂ ਵਿਚ ਈਰਖਾ ਵੱਧ ਗਈ ਅਤੇ ਉਨ੍ਹਾਂ ਕਿਸੇ ਢੰਗ ਨਾਲ਼ ਗੁਰੂ ਜੀ ਨੂੰ ਸ਼ਹਿਰੋਂ ਕੱਢਣ ਦੀ ਵਿਉਂਤ ਬਣਾਈ। ਸੈਦਪੁਰ ਵਿਚ ਮਲਕ ਭਾਗੋ, ਓਥੋਂ ਦੇ ਨਵਾਬ ਦਾ ਕਾਰ ਮੁਖਤਾਰ ਸੀ, ਉਹ ਸਰਕਾਰੀ ਸ਼ਹਿ 'ਤੇ ਅਤਿ ਜ਼ੁਲਮ ਕਰਕੇ ਧਨ ਕਮਾਉਂਦਾ ਸੀ ਅਤੇ ਆਪਣੇ ਆਪ ਨੂੰ ਆਪ ਹੀ ਰੱਬ ਸਮਝਦਾ ਸੀ। ਆਪਣੇ ਆਪ ਨੂੰ ਸ੍ਰੇਸ਼ਟ ਦੱਸਣ ਵਾਸਤੇ ਉਸ ਇਕ ਦਿਨ ਬ੍ਰਹਮ ਭੋਜ ਕੀਤਾ ਅਤੇ ਆਪਣੇ ਅਹਿਲਕਾਰਾਂ ਨੂੰ ਕਿਹਾ ਕਿ ਹਰ ਸੰਤ ਮਹਾਤਮਾ ਇਸ ਭੋਜ ਨੂੰ ਖਾਣ ਵਾਸਤੇ ਆਏ। ਭਾਈ ਲਾਲ਼ੋ ਤੇ ਗੁਰੂ ਜੀ ਨੂੰ ਵੀ ਇਹ ਸੁਨੇਹਾ ਪੁੱਜਾ ਪਰ ਗੁਰੂ ਜੀ ਨੇ ਜਾਣ ਤੋਂ ਸਾਫ ਨਾਂਹ ਕਰ ਦਿੱਤੀ। ਮਲਕ ਭਾਗ਼ੋ ਨੇ ਬੜੇ ਯਤਨ ਕੀਤੇ ਕਿ ਉਹ ਗੁਰੂ ਜੀ ਨੂੰ ਆਪਣੇ ਬ੍ਰਹਮ ਭੋਜ 'ਤੇ ਲੈ ਆਵੇ, ਪਰ ਗੁਰੂ ਜੀ ਕਿਸੇ ਤਰ੍ਹਾਂ ਵੀ ਨਾ ਮੰਨੇ। ਅਸਲ ਵਿਚ ਉਸ ਸਮੇਂ ਪੰਡਿਤਾਂ ਅਤੇ ਖੱਤਰੀਆਂ ਨੂੰ ਇਹ ਪਤਾ ਲਗ ਗਿਆ ਸੀ ਕਿ ਗੁਰੂ ਜੀ ਇਕ ਉੱਚੀ ਬੇਦੀ ਖੱਤਰੀ ਕੁਲ ਨਾਲ ਸੰਬੰਧਿਤ ਹਨ, ਇਸ ਲਈ ਉਹ ਨਹੀਂ ਸੀ ਚਾਹੁੰਦੇ ਕਿ ਗੁਰੂ ਜੀ ਇਕ ਨੀਵੇਂ ਜਾਤ ਦੇ ਡੂਮ ਮੁਸਲਮਾਨ ਨਾਲ ਫਿਰਨ ਅਤੇ ਇਕ ਕਮੀਨ ਜਾਤ ਦੇ ਤਰਖਾਣ ਦੇ ਘਰ ਰਹਿਣ।



# ਮਲਕ ਭਾਗੋ

ਇਸ ਤਰ੍ਹਾਂ ਜਦ ਗੁਰੂ ਜੀ ਨੇ ਮਲਕ ਭਾਗੋ ਦੇ ਛੱਤੀ ਪਦਾਰਥਾਂ ਨੂੰ ਖਾਣ ਤੋਂ ਨਾਂਹ ਕਰ ਦਿੱਤੀ ਅਤੇ ਉਨ੍ਹਾਂ ਨੂੰ ਉਚੇਚੇ ਤੌਰ 'ਤੇ ਬੁਲਾਉਣ ਆਏ ਮਲਕ ਭਾਗੋ ਦੇ ਦੂਤਾਂ ਨੂੰ ਇਹ ਕਹਿ ਭਿਜਵਾਇਆ ਕਿ ਮਲਕ ਜੀ ਦੇ ਲਹੂ ਭਿੱਜੇ ਪਦਾਰਥਾਂ ਨਾਲੋਂ ਮੈਨੂੰ ਭਾਈ ਲਾਲੋ ਦੇ ਸੁੱਕੇ ਟੁੱਕਰ ਚੰਗੇ ਹਨ ਤਾਂ ਮਲਕ ਭਾਗੋ ਬਹੁਤ ਕ੍ਰੋਧ ਵਿਚ ਆ ਗਿਆ। ਉਸ ਆਪਣੇ ਨੌਕਰਾਂ ਨੂੰ ਆਦੇਸ਼ ਕੀਤਾ ਕਿ ਉਹ ਕਿਸੇ ਵੀ ਢੰਗ ਨਾਲ ਗੁਰੂ ਨਾਨਕ ਨੂੰ ਉਸ ਬ੍ਰਹਮ ਭੋਜ ਤੇ ਲੈ ਕੇ ਆਉਣ ਅਤੇ ਉਸਨੂੰ ਦੱਸਣ ਕਿ ਉਸਦੇ ਪਕਵਾਨ ਵਿਚ ਕਿਵੇਂ ਲਹੂ ਭਰਿਆ ਸੀ। ਜਦ ਗੁਰੂ ਜੀ ਨੂੰ ਇਹ ਸੁਨੇਹਾ ਮਿਲਿਆ ਤਾਂ ਉਹ ਭਾਈ ਲਾਲੋ ਅਤੇ ਆਪਣੇ ਹੋਰ ਸੈਂਕੜੇ ਸ਼ਰਧਾਲੂਆਂ ਨੂੰ ਲੈ ਕੇ ਮਲਕ ਭਾਗੋ ਦੇ ਬ੍ਰਹਮ ਭੋਜ ਤੇ ਪੁੱਜ ਗਏ ਤਾਂ ਮਲਕ ਭਾਗੋ ਨੇ ਬੜੇ ਆਦਰ ਮਾਣ ਨਾਲ ਗੁਰੂ ਜੀ ਨੂੰ ਬੈਠਣ ਲਈ ਕਿਹਾ। ਪਰ ਗੁਰੂ ਜੀ ਨੇ ਕਿਹਾ, "ਅਸੀਂ ਭੋਜਨ ਛੱਕਣ ਨਹੀਂ, ਬਲਕਿ ਤੁਹਾਡੇ ਹੁਕਮ ਦੀ ਪਾਲਣਾ ਕਰਨ ਵਾਸਤੇ ਆਏ ਹਾਂ।" ਫਿਰ ਮਲਕ ਭਾਗੋ ਗੁੱਸੇ ਵਿਚ ਆ ਗਿਆ ਅਤੇ ਉਸ ਗੁਰੂ ਜੀ ਨੂੰ ਕਿਹਾ, "ਤੁਸਾਂ ਮੇਰੇ ਪਕਵਾਨ ਨੂੰ ਲਹੂ ਭਿੱਜਾ ਕਿਹਾ ਹੈ ਜਦ ਕਿ ਇਸ ਦੀ ਤਿਆਰੀ ਵਿਚ ਮੈਂ ਕਈ ਮਣ ਘਿਓ ਲਾ ਦਿੱਤਾ ਹੈ।" ਗੁਰੂ ਜੀ ਵੀ ਫਿਰ ਜਲਾਲ ਵਿਚ ਆ ਗਏ ਅਤੇ ਉਹ ਉੱਠ ਕੇ ਕਹਿਣ ਲੱਗੇ, "ਇਸ ਵਿਚ ਕੀ ਸ਼ਕ ਹੈ ਕਿ ਕਮੀਨ ਦੀ ਦਸਾਂ ਨੌਹਾਂ ਦੀ ਕਿਰਤ ਅੰਮ੍ਰਿਤ ਦਾ ਰੂਪ ਹੈ ਅਤੇ ਇਹ ਉੱਚ ਜਾਤੀ ਦੇ ਜ਼ੁਲਮ ਤੇ ਜ਼ਬਰ ਨਾਲ ਖੋਹੀ ਰੋਟੀ ਜਿਹੜੀ ਕਿੰਨਿਆਂ ਲੋਕਾਂ ਦੇ ਲਹੂ ਨੂੰ ਚੂਸ ਕੇ ਬਣੀ ਹੈ, ਲਹੂ ਦੇ ਘੁਟਾਂ ਨਾਲੋਂ ਕਿਵੇਂ ਘੱਟ ਹੈ। ਇਸ ਲਈ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਤੁਹਾਡੇ ਘਿਓ ਦੇ ਭਿੱਜੇ ਪਦਾਰਥਾਂ ਵਿਚ ਲਹੂ ਹੈ ਅਤੇ ਕੋਧਰੇ ਦੀ ਰੋਟੀ ਵਿਚ ਦੁੱਧ ਜੇਹਾ ਅੰਮ੍ਰਿਤ ਹੈ। ਮਲਕ ਭਾਗੋ ਨੇ ਇਹ ਗੱਲ ਸੁਣ ਕੇ ਤਿੜ ਕੇ ਕਿਹਾ ਕਿ ਜਾਂ ਤਾਂ ਇਹ ਗੱਲ ਸਾਬਿਤ ਕਰੋ ਜਾਂ ਫਿਰ ਮੇਰਾ ਇਹ ਬ੍ਰਹਮ ਭੋਜ ਛਕੋ। ਗੁਰੂ ਜੀ ਨੇ ਕਿਹਾ, "ਜੇ ਤੁਸੀਂ ਇਹ ਕੁਝ ਅੱਖੀਂ ਵੇਖਣਾ ਹੈ ਤਾਂ ਇਸ ਵਿਚ ਮੈਨੂੰ ਕੋਈ ਇਤਰਾਜ਼ ਨਹੀਂ, ਪਰ ਪਹਿਲਾਂ ਭਾਈ ਲਾਲੋ ਦੇ ਘਰ ਦੀਆਂ ਵੀ ਕੁਝ ਸੁੱਕੀਆਂ ਰੋਟੀਆਂ ਮੰਗਵਾਓ। ਉਸੇ ਵੇਲੇ ਭਾਈ ਲਾਲੋ ਦੇ ਘਰੋਂ ਕੋਧਰੇ ਦੀ ਰੋਟੀ ਮੰਗਵਾਈ ਗਈ ਅਤੇ ਮਲਕ ਭਾਗੋ ਦੇ ਵਧੀਆ ਪਕਵਾਨ ਵੀ ਇਕ ਚਾਂਦੀ ਦੇ ਥਾਲ ਵਿਚ ਪਾ ਕੇ ਆ ਗਏ। ਗੁਰੂ ਜੀ ਨੇ ਇਕ ਹੱਥ ਵਿਚ ਕੋਧਰੇ ਦੀ ਸੁੱਕੀ ਰੋਟੀ ਫੜ ਲਈ ਅਤੇ ਦੂਸਰੇ ਹੱਥ ਵਿਚ ਮਲਕ ਭਾਗੋ ਦਾ ਇਕ ਮਾਲ ਪੂੜਾ ਫੜ ਲਿਆ। ਫਿਰ ਸਾਰਿਆਂ ਦੇ ਸਾਹਮਣੇ ਉਨ੍ਹਾਂ ਨੇ ਦੋਹਾਂ ਹੱਥਾਂ ਨੂੰ ਘੁੱਟਿਆ। ਭਾਈ ਲਾਲੋ ਦੀ ਰੋਟੀ ਵਿਚੋਂ ਦੁੱਧ ਸਿੰਮਿਆ ਅਤੇ ਮਾਲ ਪੂੜੇ ਵਿਚੋਂ ਲਹੂ ਦੇ ਤੁਪਕੇ ਧਰਤੀ 'ਤੇ ਡਿੱਗੇ। ਹੁਣ ਤਕ ਉਥੇ ਹਜ਼ਾਰਾਂ ਲੋਕ ਇਕੱਠੇ ਹੋ ਚੁੱਕੇ ਸਨ। ਸਭ ਨੇ ਇਹ ਨਜ਼ਾਰਾ ਆਪਣੀ ਅੱਖੀਂ ਵੇਖਿਆ। ਅੱਜ ਤਕ ਜਿੰਨੇ ਵੀ ਕਿਰਤੀ, ਮਲਕ ਭਾਗੋ ਨੂੰ ਆਪਣਾ ਅਧਿਕਾਰੀ ਮੰਨਦੇ ਸਨ, ਉਸ ਨੂੰ ਤੁਛ ਸਮਝਣ ਲੱਗ ਪਏ। ਸਾਰੇ ਸ਼ਹਿਰ ਵਿਚ ਗੁਰੂ ਜੀ ਅਤੇ ਭਾਈ ਲਾਲੋ ਦੀ ਜੈ ਜੈ ਕਾਰ ਹੋ ਗਈ ਅਤੇ ਮਲਕ ਭਾਗੋ ਨੂੰ ਥੂਹ ਥੂਹ ਕਰਨ ਲੱਗੇ। ਪਰ ਮਲਕ ਭਾਗੋ ਦਾ ਵੀ ਮਾਣ ਹੁਣ ਟੁੱਟ ਚੁੱਕਾ ਸੀ। ਉਹ ਸਮਝ ਗਿਆ ਸੀ ਕਿ

ਉਸ ਦੀ ਕਮਾਈ ਸੁੱਚੀ ਕਿਰਤ ਨਹੀਂ ਸੀ, ਬਲਕਿ ਲੋਕਾਂ ਦੀ ਕਿਰਤ ਵਿਚੋਂ ਠੂੰਗਾ ਮਾਰਿਆ ਗਿਆ ਸੀ। ਇਸ ਲਈ ਉਸ ਨੂੰ ਇੰਝ ਅਨੁਭਵ ਹੋਇਆ ਜਿਵੇਂ ਸੱਚੇ ਪਰਮਾਤਮਾ ਨੇ ਉਸ ਨੂੰ ਆਪ ਵੰਗਾਰਿਆ ਹੋਵੇ। ਉਨ੍ਹਾਂ ਹਜ਼ਾਰਾਂ ਲੋਕਾਂ ਦੇ ਸਾਹਮਣੇ ਜਿਨ੍ਹਾਂ ਨੂੰ ਉਹ ਆਪਣੇ ਕਰਿੰਦੇ ਤੇ ਨੌਕਰ ਸਮਝਦਾ ਸੀ, ਉਹ ਗੁਰੂ ਜੀ ਦੇ ਚਰਣਾਂ ਵਿਚ ਢਹਿ ਪਿਆ। ਗੁਰੂ ਜੀ ਨੇ ਉਸ ਨੂੰ ਆਪਣੇ ਹੱਥਾਂ ਨਾਲ ਉਠਾਇਆ ਅਤੇ ਸਮਝਾਇਆ ਕਿ ਜੋ ਸੁਖ ਅਤੇ ਸ਼ਾਂਤੀ ਦਸਾਂ ਨੌਹਾਂ ਦੀ ਕਿਰਤ ਵਿਚ ਹੈ, ਉਹ ਹੋਰ ਕਿਤੇ ਨਹੀਂ। ਇਹ ਬ੍ਰਹਮ ਭੋਜ ਕਰਵਾਉਣ ਨਾਲ ਕੇਵਲ ਆਪਣੀ ਹਉਮੈ ਨੂੰ ਹੀ ਪੱਠੇ ਪੈਂਦੇ ਹਨ, ਇਸ ਨਾਲ ਆਪਣੇ ਜੀਵਨ ਦਾ ਕਿਸੇ ਪ੍ਰਕਾਰ ਵੀ ਕਲਿਆਣ ਨਹੀਂ ਹੁੰਦਾ। ਮਲਕ ਭਾਗੋ ਕੀ, ਹੁਣ ਸਾਰਾ ਹੀ ਸ਼ਹਿਰ ਗੁਰੂ ਜੀ ਦਾ ਸ਼ਰਧਾਲੂ ਹੋ ਗਿਆ ਸੀ। ਹੁਣ ਰੋਜ਼ ਭਾਈ ਲਾਲੋ ਦੇ ਘਰ ਦੇ ਸਾਹਮਣੇ ਸਤਸੰਗ ਹੁੰਦਾ ਅਤੇ ਹਜ਼ਾਰਾਂ ਲੋਕ ਗੁਰੂ ਸਾਹਿਬ ਦਾ ਸਤਸੰਗ ਸੁਣਨ ਵਾਸਤੇ ਨੇਮ-ਬੱਧ ਹੋ ਗਏ। ਛੋਟੇ ਬੱਚੇ ਵੀ ਜਦ ਗੁਰੂ ਜੀ ਦੀ ਮਿੱਠੀ ਆਵਾਜ਼ ਸੁਣਦੇ ਤਾਂ ਕੀਲੇ ਜਾਂਦੇ, ਉਹ ਵੀ ਹੁਣ ਆਪਣੀਆਂ ਹੋਰ ਖੇਡਾਂ ਭੁੱਲ ਗਏ ਸਨ ਅਤੇ ਕੀਰਤਨ ਸੁਣਨ ਦੇ ਆਦੀ ਹੋ ਗਏ ਸਨ। ਮਲਕ ਭਾਗੋ ਵੀ ਗੁਰੂ ਜੀ ਦਾ ਸਿੱਖ ਬਣਿਆ ਅਤੇ ਗੁਰੂ ਜੀ ਨੇ ਉਸ ਨੂੰ ਉਪਦੇਸ਼ ਦਿੱਤਾ ਕਿ ਸਦਾ ਸੱਚ ਬੋਲਣਾ ਚਾਹੀਦਾ ਹੈ ਅਤੇ ਸੱਚੀ ਤੇ ਸੁੱਚੀ ਕਿਰਤ ਕਰਨੀ ਚਾਹੀਦੀ ਹੈ। ਇਨਸਾਨ ਜਾਤ ਬਰਾਦਰੀ ਕਰਕੇ ਉੱਚਾ ਨਹੀਂ ਹੁੰਦਾ, ਬਲਕਿ ਆਪਣੇ ਕੰਮਾਂ ਕਰਕੇ ਉੱਚਾ ਹੁੰਦਾ ਹੈ।



# ਸੱਜਣ ਠੱਗ

ਗੁਰੂ ਜੀ ਕੁਝ ਸਮਾਂ ਸੈਦਪੁਰ ਠਹਿਰ ਕੇ ਫਿਰ ਅੱਗੇ ਚਲ ਪਏ। ਚਲਦੇ ਚਲਦੇ ਗੁਰੂ ਜੀ ਅਤੇ ਮਰਦਾਨਾ ਇਕ ਐਸੇ ਨਗਰ ਪਹੁੰਚੇ ਜਿਸ ਦਾ ਨਾਂ ਤੁਲੰਭਾ ਸੀ। ਇਹ ਨਗਰ ਸ਼ਾਹ ਰਾਹ ਉਤੇ ਸੀ ਅਤੇ ਨਗਰ ਦੇ ਬਾਹਰਵਾਰ ਇਕ ਬਹੁਤ ਵੱਡੀ ਹਵੇਲੀ ਬਣੀ ਹੋਈ ਸੀ। ਹਵੇਲੀ ਦੇ ਇਕ ਪਾਸੇ ਮੰਦਰ ਬਣਿਆ ਸੀ ਅਤੇ ਦੂਸਰੇ ਪਾਸੇ ਮਸੀਤ ਬਣੀ ਹੋਈ ਸੀ। ਵਿਚਕਾਰ ਬਹੁਤ ਉੱਚੇ ਉੱਚੇ ਚੁਬਾਰੇ ਅਤੇ ਆਲੀਸ਼ਾਨ ਕਮਰੇ ਸਨ। ਜਦ ਗੁਰੂ ਜੀ ਹਵੇਲੀ ਵੱਲ ਗਏ ਤਾਂ ਹਵੇਲੀ ਦੇ ਦਰਵਾਜ਼ੇ ’ਤੇ ਦੋ ਸੇਵਕ ਖੜੇ ਸਨ ਜਿਹੜੇ ਹਰ ਰਾਹੀ ਨੂੰ ਜੀ ਆਇਆਂ ਕਹਿੰਦੇ ਸਨ ਅਤੇ ਠਹਿਰਣ ਵਾਸਤੇ ਬੇਨਤੀ ਕਰਦੇ ਸਨ।

ਇਹ ਹਵੇਲੀ ਇਕ ਸੱਜਣ ਨਾਮੀਂ ਠੱਗ ਦੀ ਸੀ। ਉਹ ਸਦਾ ਸਫੇਦ ਵਸਤਰ ਪਾਉਂਦਾ ਅਤੇ ਇਕ ਹੱਥ ਵਿਚ ਤਸਬੀਅ ਅਤੇ ਗਲ ਵਿਚ ਰੁਦਰਾਖ ਦੀ ਮਾਲਾ ਪਾਉਂਦਾ। ਨਗਰ ਦੇ ਲੋਕ ਉਸ ਨੂੰ ਇਕ ਵੱਡਾ ਧਰਮਾਤਮਾ ਸਮਝਦੇ ਸਨ ਕਿਉਂਕਿ ਉਹ ਹਰ ਆਏ ਗਏ ਦੀ ਸੇਵਾ ਕਰਦਾ ਸੀ। ਹਰ ਸਮੇਂ ਲੰਗਰ ਚਲਦਾ ਸੀ। ਮੁਸਲਮਾਨ ਮੁਸਾਫਿਰਾਂ ਲਈ ਉਸ ਮਸੀਤ ਬਣਾਈ ਸੀ ਅਤੇ ਹਿੰਦੂਆਂ ਵਾਸਤੇ ਮੰਦਰ ਬਣਾਇਆ ਸੀ। ਪਰ ਉਹ ਦਿਲੋਂ ਬੜਾ ਕਮੀਨਾ ਅਤੇ ਜ਼ਾਲਿਮ ਸੀ। ਰਾਤ ਨੂੰ ਅੰਨ ਪਾਣੀ ਖਾ ਕੇ ਜਦ ਮੁਸਾਫਿਰ ਸੋਹਣਿਆਂ ਬਿਸਤਰਿਆਂ ਉੱਤੇ ਸੌਂ ਜਾਂਦੇ ਤਾਂ ਉਹ ਉਨ੍ਹਾਂ ਦੇ ਸਾਮਾਨ ਦੀ ਤਲਾਸ਼ੀ ਲੈਂਦਾ, ਜਿਨ੍ਹਾਂ ਪਾਸ ਕੁਝ ਮਾਲ ਧਨ ਹੁੰਦਾ ਉਨ੍ਹਾਂ ਨੂੰ ਉਹ ਆਪਣੇ ਕਰਿੰਦਿਆਂ ਪਾਸੋਂ ਗਲਾ ਘੁੱਟ ਕੇ ਮਰਵਾ ਦਿੰਦਾ ਅਤੇ ਹਵੇਲੀ ਦੇ ਤਹਿਖਾਨੇ ਵਿਚ ਬਣੇ ਖੂਹਾਂ ਵਿਚ ਸੁਟਵਾ ਦਿੰਦਾ। ਸਾਰਾ ਮਾਲ ਧਨ ਉਸ ਦਾ ਹੋ ਜਾਂਦਾ। ਪਰ ਜਿਸ ਪਾਸ ਕੁਝ ਨਾ ਹੁੰਦਾ ਉਸ ਨੂੰ ਅਗਲੇ ਦਿਨ ਜਾਣ ਦਿੰਦਾ। ਇਸ ਤਰ੍ਹਾਂ ਜਿਹੜੇ ਵਿਅਕਤੀ ਬਚ ਕੇ ਨਿਕਲ ਜਾਂਦੇ ਸਨ, ਉਹ ਉਸਦੀ ਬਹੁਤ ਉਪਮਾ ਕਰਦੇ ਜਿਸ ਕਰਕੇ ਕੋਈ ਉਸ ਉਤੇ ਸ਼ੱਕ ਨਾ ਕਰਦਾ।

ਗੁਰੂ ਜੀ ਅਤੇ ਮਰਦਾਨਾ ਜਦ ਮੁੱਖ ਦੁਆਰ ’ਤੇ ਪਹੁੰਚੇ ਤਾਂ ਉਸ ਦੇ ਸੇਵਕ ਬੜੇ ਆਦਰ ਮਾਣ ਨਾਲ ਉਨ੍ਹਾਂ ਨੂੰ ਅੰਦਰ ਲੈ ਗਏ। ਗੁਰੂ ਜੀ ਦੇ ਚਿਹਰੇ ਦੇ ਜਲਾਲ ਨੂੰ ਅਤੇ ਉਨ੍ਹਾਂ ਨਾਲ ਇਕ ਸੇਵਕ ਨੂੰ ਵੇਖ ਕੇ ਉਹ ਸਮਝ ਗਏ ਕਿ ਉਹ ਕੋਈ ਹੀਰਿਆਂ ਦੇ ਵਪਾਰੀ ਹਨ। ਉਨ੍ਹਾਂ ਝੱਟ ਆਪਣੇ ਮਾਲਕ ਨੂੰ ਖਬਰ ਕੀਤੀ ਅਤੇ ਉਸ ਵੀ ਆ ਕੇ ਗੁਰੂ ਜੀ ਨੂੰ ਆਦਾਬ ਕੀਤਾ।

ਗੁਰੂ ਜੀ ਨੇ ਮੁਸਕਰਾਉਂਦੇ ਹੋਏ ਉਸ ਦਾ ਨਾਂ ਪੁਛਿਆ। ਉਹ ਕਹਿਣ ਲੱਗਾ, “ਜੀ ਮੇਰਾ ਨਾਂ ਸੱਜਣ ਹੈ, ਮੁਸਲਮਾਨ ਮੈਨੂੰ ਸ਼ੇਖ ਸੱਜਣ ਕਹਿੰਦੇ ਹਨ ਅਤੇ ਹਿੰਦੂ ਮੈਨੂੰ ਸੱਜਣ ਮਲ ਆਖਦੇ ਹਨ। ਨਾ ਮੈਂ ਹਿੰਦੂ ਹਾਂ ਨਾ ਮੁਸਲਮਾਨ, ਮੈਂ ਤਾਂ ਹਰ ਇਕ ਦਾ ਸੱਜਣ ਹਾਂ।”

ਉਸ ਆਪਣੇ ਨੌਕਰਾਂ ਨੂੰ ਗੁਰੂ ਜੀ ਦੀ ਸੇਵਾ ਕਰਨ ਹਿਤ ਲਾ ਦਿੱਤਾ। ਉਹ ਗਰਮ ਪਾਣੀ ਲਿਆਏ ਅਤੇ ਉਨ੍ਹਾਂ ਨੇ ਗੁਰੂ ਜੀ ਦਾ ਹੱਥ ਮੂੰਹ ਧੁਆ ਕੇ, ਚਰਣ ਧੋਤੇ। ਸੱਜਣ ਬਹੁਤ ਖ਼ੁਸ਼ ਸੀ ਕਿ ਉਸ ਨੂੰ ਚੰਗੀ ਮੁਰਗੀ ਟਕਰੀ ਸੀ, ਕਿਉਂਕਿ ਉਸਨੂੰ ਪੱਕਾ ਵਿਸ਼ਵਾਸ ਹੋ ਗਿਆ ਸੀ ਕਿ ਗੁਰੂ ਜੀ

ਇਕ ਵੱਡੇ ਵਪਾਰੀ ਹਨ ਅਤੇ ਜਾਣ ਬੁਝ ਕੇ ਫਕੀਰੀ ਭੇਸ ਧਾਰਨ ਕੀਤਾ ਹੈ ਤਾਂਕਿ ਕਿਸੇ ਨੂੰ ਸ਼ੱਕ ਨਾ ਹੋਵੇ।

ਕੁਝ ਸਮੇਂ ਬਾਅਦ ਹੀ ਨੌਕਰ ਗਰਮ ਗਰਮ ਅਤੇ ਸਵਾਦੀ ਭੋਜਨ ਲੈ ਕੇ ਆ ਗਏ। ਗੁਰੂ ਜੀ ਨੇ ਭੋਜਨ ਖਾਣ ਤੋਂ ਇਹ ਕਹਿ ਕੇ ਨਾਂਹ ਕਰ ਦਿੱਤੀ ਕਿ ਉਹ ਭੋਜਨ ਰਾਤ ਨੂੰ ਆਰਤੀ ਦੇ ਬਾਅਦ ਖਾਂਦੇ ਹਨ। ਭਾਈ ਮਰਦਾਨੇ ਦਾ ਭਾਵੇਂ ਚਿੱਤ ਕੁਝ ਲਲਚਾਇਆ ਪਰ ਗੁਰੂ ਜੀ ਵੱਲ ਵੇਖ ਕੇ ਉਹ ਵੀ ਚੁੱਪ ਰਿਹਾ।

ਜਦ ਰਾਤ ਹੋ ਗਈ ਤਾਂ ਭੋਜਨ ਬਾਰੇ ਫਿਰ ਪੁਛਿਆ ਗਿਆ ਤਦ ਗੁਰੂ ਜੀ ਨੇ ਕਿਹਾ ਕਿ ਅਸੀਂ ਇਕ ਬੰਦਗੀ ਦਾ ਸ਼ਬਦ ਪੜ੍ਹ ਕੇ ਫਿਰ ਭੋਜਨ ਛਕਦੇ ਹਾਂ। ਗੁਰੂ ਜੀ ਸ਼ਬਦ ਨਾਲ ਸੁਰਤ ਜੋੜ ਕੇ ਸਮਾਧੀ ਵਿਚ ਬੈਠ ਗਏ ਅਤੇ ਭਾਈ ਮਰਦਾਨਾ ਰਬਾਬ ਵਜਾ ਕੇ ਬਾਣੀ ਦਾ ਗਾਇਨ ਕਰਨ ਲੱਗਾ। ਜਦ ਸੱਜਣ ਨੇ ਏਨੀ ਮਿੱਠੀ ਆਵਾਜ਼ ਵਿਚ ਸ਼ਬਦ ਦਾ ਗਾਇਨ ਸੁਣਿਆਂ ਤਾਂ ਉਹ ਕੀਲਿਆ ਗਿਆ ਅਤੇ ਹੌਲੀ-ਹੌਲੀ ਗੁਰੂ ਜੀ ਨੂੰ ਵੇਖਣ ਵਾਸਤੇ ਆਇਆ ਜਿਹੜੇ ਕਿ ਦਾਲਾਨ ਵਿਚ ਹੀ ਚੌਕੜਾ ਮਾਰ ਕੇ ਅੰਤਰ ਧਿਆਨ ਬੈਠੇ ਸਨ ਅਤੇ ਮਰਦਾਨਾ ਸ਼ਬਦ ਪੜ੍ਹ ਰਿਹਾ ਸੀ। ਕੁਝ ਸਮੇਂ ਬਾਅਦ ਸੱਜਣ ਗੁਰੂ ਜੀ ਦੇ ਪਾਸ ਆ ਕੇ ਬੈਠ ਗਿਆ। ਜਦ ਗੁਰੂ ਜੀ ਦੀ ਸਮਾਧੀ ਖੁਲ੍ਹੀ ਤਾਂ ਉਹ ਸ਼ਬਦ ਦਾ ਗਾਇਨ ਕਰਨ ਲੱਗੇ ਅਤੇ ਮਰਦਾਨਾ ਰਬਾਬ ਵਜਾਉਂਦਾ ਰਿਹਾ। ਗੁਰੂ ਜੀ ਦੀ ਆਵਾਜ਼ ਮਰਦਾਨੇ ਨਾਲੋਂ ਵੀ ਸੁਰੀਲੀ ਸੀ, ਪਰ ਸ਼ਬਦ ਦੇ ਜਿਹੜੇ ਬੋਲ ਸਨ ਉਹ ਤਿੱਖੀਆਂ ਸੂਲਾਂ ਵਾਂਗੂੰ ਸੱਜਣ ਨੂੰ ਚੁਭ ਰਹੇ ਸਨ। ਸ਼ਬਦ ਦਾ ਹਰ ਇਕ ਬੋਲ ਸਜਣ ਠੱਗ ਦੀ ਜ਼ਿੰਦਗੀ ਨਾਲ ਸੰਬੰਧਿਤ ਜਾਪਦਾ ਸੀ। ਸ਼ਬਦ ਦਾ ਇਹ ਭਾਵ ਸੀ ਕਿ ਧਰਮੀ ਹੋਣ ਦੇ ਝੂਠੇ ਵਿਖਾਵੇ ਕਿਸੇ ਕੰਮ ਨਹੀਂ ਹਨ। ਜੇ ਮਨ ਠੱਗੀਆਂ, ਪਾਪਾਂ, ਵੈਲਦਾਰੀਆਂ, ਬਦੀਆਂ ਅਤੇ ਬਦਕਾਰੀਆਂ ਨਾਲ ਲਿਬੜਿਆ ਹੋਵੇ ਤਾਂ ਦਾਨ ਪੁੰਨ ਕਿਸੇ ਕੰਮ ਨਹੀਂ। ਬੰਦਾ ਕਿੰਨੇ ਵੀ ਲੁਕ ਕੇ ਪਾਪ ਕਰੇ, ਪਰਮਾਤਮਾ ਪਾਸੋਂ ਉਹ ਲੁਕੇ ਨਹੀਂ ਰਹਿੰਦੇ। ਅੰਤ ਸਮੇਂ ਕੋਈ ਵੀ ਬੰਦੇ ਦਾ ਸਾਥ ਨਹੀਂ ਦਿੰਦਾ ਕੇਵਲ ਪਰਮਾਤਮਾ ਦਾ ਨਾਂ ਹੀ ਨਾਲ ਜਾਂਦਾ ਹੈ, ਬਾਕੀ ਸਭ ਕੁਝ ਏਥੇ ਰਹਿ ਜਾਂਦਾ ਹੈ। ਇਹ ਮਹਿਲ ਮਾੜੀਆਂ ਉਸ ਦਾ ਸਾਥ ਨਹੀਂ ਦਿੰਦੀਆਂ। ਗੁਰੂ ਜੀ ਦਾ ਸ਼ਬਦ ਸੁਣ ਕੇ ਸੱਜਣ ਠੱਗ ਦਾ ਕਠੋਰ ਹਿਰਦਾ ਪਿਘਲ ਪਿਆ ਅਤੇ ਉਹ ਗੁਰੂ ਜੀ ਦੇ ਚਰਣਾਂ ਵਿਚ ਢਹਿ ਪਿਆ। ਗੁਰੂ ਜੀ ਨੇ ਉਸ ਨੂੰ ਕਿਹਾ, "ਇਹ ਸਾਰੇ ਮਾੜੇ ਕਰਮ ਛੱਡ ਦੇਵੋ, ਇਹ ਪਾਪ ਦੀ ਕਮਾਈ ਦੇ ਮਹਿਲ ਢਾਹ ਦੇਵੋ ਅਤੇ ਸੱਚੀ ਸੁੱਚੀ ਕਿਰਤ ਕਰੋ ਅਤੇ ਉਸ ਕਿਰਤ ਵਿਚੋਂ ਦਾਨ ਪੁੰਨ ਕਰੋ। ਪਰਮਾਤਮਾ ਦੇ ਨਾਮ ਦਾ ਸਿਮਰਨ ਕਰੋ ਅਤੇ ਉਸ ਨੂੰ ਕਦੇ ਵੀ ਆਪਣੇ ਤੋਂ ਨਾ ਵਿਸਾਰੋ। ਹਰ ਮਨੁੱਖ ਬਰਾਬਰ ਹੈ, ਕਿਸੇ ਨੂੰ ਉੱਚਾ ਨੀਵਾਂ ਨਾ ਸਮਝੋ।"

ਸੱਜਣ ਠੱਗ ਨਾਮ ਦੀ ਦਾਤ ਪ੍ਰਾਪਤ ਕਰਕੇ ਭਾਈ ਸੱਜਣ ਬਣ ਗਿਆ। ਗੁਰੂ ਜੀ ਦਾ ਸੱਚਾ ਸਿੱਖ ਬਣ ਕੇ ਉਹ ਸਿੱਖ ਧਰਮ ਦਾ ਪ੍ਰਚਾਰਕ ਬਣਿਆ।

# ਸੂਰਜ ਗ੍ਰਹਿਣ ਸਮੇਂ ਕੁਰਕਸ਼ੇਤਰ ਗਏ

ਗੁਰੂ ਜੀ ਦਾ ਪ੍ਰਚਾਰ ਢੰਗ ਵੀ ਬੜਾ ਨਾਟਕੀ ਸੀ। ਉਹ ਪ੍ਰਸਿੱਧ ਤੀਰਥ ਸਥਾਨਾਂ 'ਤੇ ਉਸ ਸਮੇਂ ਜਾਂਦੇ ਜਦ ਕਿ ਉਥੇ ਕੋਈ ਵੱਡਾ ਮੇਲਾ ਲੱਗਦਾ। ਉਥੇ ਜਾ ਕੇ ਵੀ ਲੋਕਾਂ ਦਾ ਧਿਆਨ ਖਿੱਚਣ ਵਾਸਤੇ ਸਮੇਂ ਮੁਤਾਬਕ ਉਹ ਕਈ ਵਾਰ ਅਜੀਬੋ-ਗਰੀਬ ਲਿਬਾਸ ਪਾਉਂਦੇ ਜਾਂ ਕੋਈ ਐਸਾ ਕਰਮ ਕਰਦੇ ਜਿਹੜਾ ਬਾਕੀਆਂ ਦੇ ਉਲਟ ਹੁੰਦਾ। ਜਿਵੇਂ ਅੱਜ-ਕੱਲ੍ਹ ਦੇ ਸਮੇਂ ਵਿਚ ਮਜਮਾ ਲਾਉਣ ਵਾਲੇ ਪਹਿਲਾਂ ਕੋਈ ਜਾਦੂ ਦੀ ਖੇਡ ਵਿਖਾਉਂਦੇ ਹਨ ਅਤੇ ਫਿਰ ਆਪਣੀ ਵਸਤ ਦੀ ਮਸ਼ਹੂਰੀ ਕਰਕੇ ਵੇਚਦੇ ਹਨ।

ਸੂਰਜ ਗ੍ਰਹਿਣ ਦੇ ਮੌਕੇ, ਭਾਰਤ ਦੇ ਵੱਡੇ ਛੋਟੇ ਸਾਧੂ ਮਹਾਤਮਾ ਕੁਰਕਸ਼ੇਤਰ ਦੇ ਸਰੋਵਰ 'ਤੇ ਇਸ਼ਨਾਨ ਕਰਨ ਆਉਂਦੇ ਹਨ। ਇਹ ਸਮਝਿਆ ਜਾਂਦਾ ਹੈ ਕਿ ਸੂਰਜ ਗ੍ਰਹਿਣ ਸਮੇਂ ਰਾਹੂ ਅਤੇ ਕੇਤੂ



ਆਪਣਾ ਕਰਜ਼ ਉਗਰਾਹੁਣ ਵਾਸਤੇ ਸੂਰਜ ਨੂੰ ਘੇਰਦੇ ਹਨ, ਜਿਸ ਕਰਕੇ ਇਹ ਡਰ ਹੈ ਕਿ ਉਹ ਸੂਰਜ ਨੂੰ ਨਸ਼ਟ ਨਾ ਕਰ ਦੇਣ ਅਤੇ ਸਾਰੀ ਦੁਨੀਆਂ 'ਤੇ ਹਨੇਰਾ ਨਾ ਪਸਰ ਜਾਵੇ। ਇਸ ਲਈ ਉਸ ਮੌਕੇ 'ਤੇ ਸਾਧੂ ਮਹਾਤਮਾ ਪਵਿੱਤਰ ਸਰੋਵਰਾਂ ਵਿਚ ਇਸ਼ਨਾਨ ਕਰਦੇ ਹਨ ਅਤੇ ਆਮ ਲੋਕ ਬ੍ਰਾਹਮਣਾਂ ਨੂੰ ਦਾਨ ਕਰਦੇ ਹਨ। ਅਸਲ ਵਿਚ ਇਹ ਬ੍ਰਾਹਮਣਾਂ ਦੀ ਦਾਨ ਲੈਣ ਦੀ ਹੀ ਇਕ ਕਾਢ ਹੈ।

ਜਦ ਗੁਰੂ ਜੀ ਕੁਰਕਸ਼ੇਤਰ ਪੁੱਜੇ ਤਾਂ ਇਕ ਸਰੋਵਰ ਉੱਤੇ ਅਣਗਿਣਤ ਸਾਧੂ ਇਸ਼ਨਾਨ ਕਰ ਰਹੇ ਸਨ। ਸਰੋਵਰ ਦੇ ਚਾਰ-ਚੁਫੇਰੇ ਮਨੁੱਖਤਾ ਠਾਠਾਂ ਮਾਰ ਰਹੀ ਸੀ। ਗੁਰੂ ਜੀ ਨਾਲ ਕਈ ਸਿੱਖ ਵੀ ਮੇਲਾ ਵੇਖਣ ਆਏ ਸਨ। ਗੁਰੂ ਜੀ ਸਰੋਵਰ ਦੇ ਬਿਲਕੁਲ ਨੇੜੇ ਜਾ ਬੈਠੇ। ਉਨ੍ਹਾਂ ਦਾ ਪਹਿਰਾਵਾ ਨਾ ਸਾਧੂਆਂ ਵਾਲਾ ਸੀ ਅਤੇ ਨਾ ਹੀ ਗ੍ਰਹਿਸਤੀਆਂ ਵਾਲਾ ਸੀ, ਬਲਕਿ ਦੋਹਾਂ ਦਾ ਹੀ ਸੁਮੇਲ ਸੀ। ਲੋਕਾਂ ਦਾ ਧਿਆਨ ਖਿੱਚਣ ਵਾਸਤੇ ਉਨ੍ਹਾਂ ਨੇ ਮਰਦਾਨੇ ਨੂੰ ਕੀਰਤਨ ਕਰਨ ਲਈ ਆਖਿਆ। ਬਾਕੀ ਸਿੱਖ ਉਨ੍ਹਾਂ ਦੇ ਲਾਗੇ ਬੈਠ ਗਏ। ਪਰ ਉਨ੍ਹਾਂ ਦੇ ਕੀਰਤਨ ਦੀ ਕਿਸੇ ਵੀ ਪ੍ਰਵਾਹ ਨਾ ਕੀਤੀ। ਗੁਰੂ ਜੀ ਨੇ ਫਿਰ ਹੋਰ ਅਲੌਕਿਕ ਨਾਟਕ ਖੇਡਣ ਬਾਰੇ ਸੋਚਿਆ। ਉਨ੍ਹਾਂ ਨੇ ਆਪਣੇ ਸਿੱਖਾਂ ਨੂੰ ਕਿਹਾ ਕਿ ਉਹ ਕੋਈ ਦੇਗ ਲਿਆਉਣ ਅਤੇ ਉਸ ਵਿਚ ਪਾਣੀ ਪਾ ਕੇ ਇਕ ਚੁਲ੍ਹਾ ਬਣਾ ਕੇ ਉੱਤੇ ਰੱਖ ਦੇਣ।

ਗੁਰੂ ਜੀ ਦਾ ਹੁਕਮ ਮੰਨ ਕੇ ਸਿੱਖਾਂ ਨੇ ਇਕ ਦੇਗ ਲਿਆ ਕੇ ਪਾਣੀ ਪਾ ਕੇ ਇਕ ਚੁਲ੍ਹਾ ਪੁੱਟ ਕੇ ਉੱਤੇ ਧਰ ਦਿੱਤੀ ਅਤੇ ਹੇਠਾਂ ਅੱਗ ਏਨੀ ਮਚਾ ਦਿੱਤੀ ਕਿ ਉਹ ਦੂਰ ਤਕ ਦਿਸਦੀ ਸੀ। ਜਦ ਸਰੋਵਰ ਵਿਚ ਨਹਾਉਂਦਿਆਂ ਅਤੇ ਬਾਹਰ ਬੈਠਿਆਂ ਸਾਧੂਆਂ ਨੇ ਵੇਖਿਆ ਸੂਰਜ ਗ੍ਰਹਿਣ ਦੇ ਸਮੇਂ ਕੋਈ ਖਾਣਾ ਪਕਾ ਰਿਹਾ ਹੈ ਤਾਂ ਉਹ ਭੱਜੇ ਆ ਗਏ। ਉਹ ਬੜੇ ਰੋਹ ਵਿਚ ਕਹਿਣ ਲੱਗੇ ਕਿ ਇਹ ਕੀ ਧਰਿਆ ਹੈ ? ਗੁਰੂ ਜੀ ਨੇ ਕਿਹਾ, "ਮਾਸ ਪਕਾ ਰਹੇ ਹਾਂ।" ਮਾਸ ਦਾ ਨਾਂ ਸੁਣ ਕੇ ਤਾਂ ਸਾਧੂ ਹੋਰ ਅੱਗ-ਬਗੋਲਾ ਹੋ ਗਏ ਅਤੇ ਕਹਿਣ ਲੱਗੇ, "ਤੁਸੀਂ ਇਸ ਸਥਾਨ ਨੂੰ ਭ੍ਰਿਸ਼ਟ ਕਰ ਦਿੱਤਾ ਹੈ, ਹੁਣ ਤਾਂ ਕਹਿਰ ਹੋ ਜਾਵੇਗਾ ਅਤੇ ਸਭ ਕੁਝ ਤਬਾਹ ਹੋ ਜਾਵੇਗਾ।" ਗੁਰੂ ਜੀ ਸ਼ਾਂਤ ਬੈਠੇ ਰਹੇ ਅਤੇ ਫਿਰ ਕਹਿਣ ਲੱਗੇ, "ਕੁੱਝ ਨਹੀਂ ਹੋਵੇਗਾ, ਤੁਸੀਂ ਝੂਠੇ ਅੰਧ-ਵਿਸ਼ਵਾਸੀ ਹੋ, ਅੱਗ ਬਾਲਣਾ ਕੋਈ ਪਾਪ ਨਹੀਂ, ਮਨੁੱਖੀ ਆਹਾਰ ਵਾਸਤੇ ਅੱਗ ਬਾਲਣੀ ਪੈਂਦੀ ਹੈ।"

ਪਰ ਬ੍ਰਾਹਮਣ ਕਹਿਣ ਲੱਗੇ, "ਪਰ ਤੁਸੀਂ ਮਾਸ ਪਕਾ ਕੇ ਇਹ ਧਰਤੀ ਅਪਵਿੱਤਰ ਕਰ ਦਿੱਤੀ ਹੈ।" ਗੁਰੂ ਜੀ ਨੇ ਕਿਹਾ ਕਿ ਕੋਈ ਵੀ ਧਰਤੀ ਪਵਿੱਤਰ ਜਾਂ ਅਪਵਿੱਤਰ ਨਹੀਂ। ਕੀ ਜਿਸ ਧਰਤੀ ਉੱਤੇ ਕਰੋੜਾਂ ਸੈਨਿਕ ਮਾਰੇ ਗਏ, ਕਤਲ ਕੀਤੇ ਗਏ, ਉਹ ਤੁਹਾਡੇ ਖਿਆਲ ਵਿਚ ਪਵਿੱਤਰ ਹੈ। ਤੁਸੀਂ ਮਾਸ ਖਾਣਾ, ਬੁਰਾ ਸਮਝਦੇ ਹੋ ਪਰ ਮਾਸ ਕਿਥੇ ਨਹੀਂ ਹੈ, ਅਸੀਂ ਹਰ ਸਾਹ ਨਾਲ ਸੈਂਕੜੇ ਜੀਵ ਖਾ ਜਾਂਦੇ ਹਾਂ। ਤੁਹਾਡੇ ਵਡੇਰੇ ਅਸ਼ਵਮੇਧ ਯੱਗ, ਗੈਂਡਾ ਮੇਧ ਯੱਗ ਅਤੇ ਗਜਮੇਧ ਯੱਗ ਕਰਦੇ ਸਨ ਅਤੇ ਸੈਂਕੜੇ ਜਾਨਵਰਾਂ ਦੀਆਂ ਬਲੀਆਂ ਦੇ ਕੇ ਆਪ ਵੀ ਖਾਂਦੇ ਸਨ। ਤੁਸੀਂ ਲੋਕ ਉਨ੍ਹਾਂ ਲੋਕਾਂ ਪਾਸੋਂ ਦਾਨ ਲੈਂਦੇ ਹੋ ਜਿਹੜੇ ਮਾਸ ਖਾਂਦੇ ਹਨ, ਜੇ ਤੁਸੀਂ ਉਨ੍ਹਾਂ ਦੇ ਪਾਪਾਂ ਨੂੰ ਦੂਰ ਕਰਨ ਵਾਸਤੇ ਦਾਨ ਲੈਂਦੇ ਹੋ ਤਾਂ ਤੁਸੀਂ ਵੀ ਉਨ੍ਹਾਂ ਨਾਲ ਭਾਈਵਾਲ ਹੋ।" ਇਸ ਤਰ੍ਹਾਂ ਗੁਰੂ ਜੀ ਨੇ ਬਹੁਤ ਪ੍ਰਮਾਣ ਦੇ ਕੇ ਉਨ੍ਹਾਂ ਨੂੰ ਸੰਤੁਸ਼ਟ ਕੀਤਾ ਅਤੇ ਬ੍ਰਾਹਮਣਾਂ ਦੇ ਝੂਠੇ ਵਹਿਮਾਂ ਭਰਮਾਂ ਨੂੰ ਦੂਰ ਕੀਤਾ।

# ਹਰਿਦੁਆਰ

ਗੁਰੂ ਜੀ ਨਾਮ ਦਾਨ ਦੇ ਖੁਲ੍ਹੇ ਗੱਫੇ ਵਰਤਾਉਂਦੇ ਅਤੇ ਪ੍ਰੇਮ ਜਿੱਤਾਂ ਪ੍ਰਾਪਤ ਕਰਦੇ ਹਰਿਦੁਆਰ ਪਹੁੰਚ ਗਏ। ਹਰਿਦੁਆਰ ਪਹੁੰਚ ਕੇ ਉਹ 'ਖ਼ੁਸ਼ਵੰਤ ਘਾਟ' ਗਏ ਜਿਥੇ ਹਿੰਦੁਸਤਾਨ ਦੇ ਹਰ ਭਾਗ ਤੋਂ ਲੋਕ ਆਪਣੇ ਪਿੱਤਰਾਂ ਨੂੰ ਮੁਕਤ ਕਰਵਾਉਣ ਲਈ, ਬ੍ਰਾਹਮਣਾਂ ਦੀਆਂ ਹਦਾਇਤਾਂ ਅਨੁਸਾਰ ਰੀਤੀ ਰਿਵਾਜ ਕਰਦੇ ਸਨ। ਉਹ ਆਪਣੇ ਆਪ ਨੂੰ ਮਲ ਮਲ ਇੰਝ ਧੋ ਰਹੇ ਸਨ ਜਿਵੇਂ ਉਹ ਆਪਣੇ ਪਾਪਾਂ ਦੀ ਮੈਲ ਧੋ ਰਹੇ ਸਨ। ਉਸ ਸਮੇਂ ਦਿਨ ਦਾ ਚੜ੍ਹਾ ਸੀ। ਸੂਰਜ ਪੂਰਬ ਵਾਲੇ ਪਾਸਿਉਂ ਉਦੈ ਹੋ ਰਿਹਾ ਸੀ। ਸੂਰਜ ਨੂੰ ਚੜ੍ਹਦਾ ਵੇਖ ਕੇ ਉਹ ਸਾਰੇ ਯਾਤਰੂ ਅਤੇ ਸਾਧੂ ਸੰਤ ਸੂਰਜ ਵੱਲ ਮੂੰਹ ਕਰਕੇ ਪਾਣੀ ਸੁੱਟਣ ਲੱਗ ਪਏ। ਗੁਰੂ ਜੀ ਉਨ੍ਹਾਂ ਦੇ ਇਸ ਫੋਕੇ ਵਹਿਮ ਨੂੰ ਦੂਰ ਕਰਨਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਸੋਚਿਆ ਕਿ ਇਨ੍ਹਾਂ ਲੋਕਾਂ ਨੂੰ ਸਿੱਧੇ ਰਾਹ ਪਾਉਣ ਵਾਸਤੇ ਕੋਈ ਨਾਟਕੀ ਕਾਰਜ ਕਰਨਾ ਪਵੇਗਾ। ਇਸ ਲਈ ਉਹ ਵੀ ਆਪਣੇ ਕੱਪੜੇ ਉਤਾਂਹ ਕਰਕੇ ਹਰਿਦੁਆਰ ਦੇ ਪਾਣੀ ਵਿਚ ਜਾ ਵੜੇ ਅਤੇ ਪੱਛਮ ਵਾਲੇ ਪਾਸੇ ਮੂੰਹ ਕਰਕੇ ਛੇਤੀ-ਛੇਤੀ ਪਾਣੀ ਸੁੱਟਣ ਲੱਗ ਪਏ। ਸਾਰੇ ਵੇਖਣ ਵਾਲੇ ਉਨ੍ਹਾਂ ਦੀ ਇਸ ਕਿਰਿਆ 'ਤੇ ਬਹੁਤ ਹੈਰਾਨ ਹੋਏ। ਉਨ੍ਹਾਂ ਸੋਚਿਆ ਇਹ ਕੋਈ ਮੁਸਲਮਾਨ ਹੈ ਜਿਹੜਾ ਰੱਬ ਨੂੰ ਪੱਛਮ ਵੱਲ ਮੰਨ ਕੇ ਪਾਣੀ ਸੁੱਟ ਰਿਹਾ ਹੈ। ਥੋੜ੍ਹੇ ਸਮੇਂ ਬਾਅਦ ਹੀ ਸਾਰੇ ਪਾਣੀ ਸੁੱਟਣ ਵਾਲੇ ਉਨ੍ਹਾਂ



ਪਾਸ ਆ ਗਏ ਅਤੇ ਕਹਿਣ ਲੱਗੇ, "ਤੁਸੀਂ ਕੌਣ ਹੋ ? ਤੁਹਾਨੂੰ ਏਨਾ ਵੀ ਪਤਾ ਨਹੀਂ ਕਿ ਸੂਰਜ ਤਾਂ ਸਾਹਮਣੇ ਪੂਰਬ ਵੱਲੋਂ ਚੜ੍ਹ ਰਿਹਾ ਹੈ ਪਰ ਤੁਸੀਂ ਪਾਣੀ ਪੱਛਮ ਵੱਲ ਸੁੱਟ ਰਹੇ ਹੋ।" ਗੁਰੂ ਜੀ ਮੁਸਕਰਾ ਪਏ ਅਤੇ ਕਹਿਣ ਲੱਗੇ, "ਭਾਈ ਸੱਜਣੋ ਮੈਂ ਤਾਂ ਕਿਸੇ ਖਾਸ ਮਨੋਰਥ ਨਾਲ ਅਤੇ ਕਿਸੇ ਖਾਸ ਲਾਭ ਹਿੱਤ ਏਧਰ ਪਾਣੀ ਸੁੱਟ ਰਿਹਾ ਹਾਂ, ਪਰ ਮਿਹਰਬਾਨੀ ਕਰਕੇ ਮੈਨੂੰ ਇਹ ਦੱਸੋ ਕਿ ਤੁਸੀਂ ਚੜ੍ਹਦੇ ਪਾਸੇ ਪਾਣੀ ਕਿਉਂ ਸੁੱਟ ਰਹੇ ਹੋ?" ਉਹ ਗੁਰੂ ਜੀ ਨੂੰ ਅਣਜਾਣ ਸਮਝਦੇ ਸਨ। ਇਸ ਲਈ ਸਾਰੇ ਬੋਲ ਉੱਠੇ, "ਅਸੀਂ ਆਪਣੇ ਪਿਤਰਾਂ ਨੂੰ ਪਾਣੀ ਪਹੁੰਚਾ ਰਹੇ ਹਾਂ।" ਗੁਰੂ ਜੀ ਨੇ ਉਨ੍ਹਾਂ ਦੀ ਗੱਲ ਸੁਣ ਕੇ ਬਹੁਤ ਹੈਰਾਨ ਹੋਣ ਦਾ ਪ੍ਰਗਟਾਵਾ ਕੀਤਾ ਅਤੇ ਉਨ੍ਹਾਂ ਫਿਰ ਪੁਛਿਆ, "ਪਰ ਤੁਹਾਡੇ ਪਿਤਰ ਰਹਿੰਦੇ ਕਿਥੇ ਹਨ, ਉਹ ਇਸ ਥਾਂ ਤੋਂ ਕਿੰਨੀ ਕੁ ਦੂਰ ਹਨ ?"

ਸਾਰੇ ਕਹਿਣ ਲੱਗੇ, "ਉਹ ਤਾਂ ਦੂਸਰੀ ਦੁਨੀਆਂ ਵਿਚ ਵਸਦੇ ਹਨ ਅਤੇ ਉਹ ਫਾਸਲਾ ਸਾਡੀ ਸਮਝ ਤੋਂ ਬਾਹਰ ਹੈ, ਹੋ ਸਕਦਾ ਲੱਖਾਂ ਕਰੋੜਾਂ ਕੋਹ ਦੂਰ ਹੋਵੇ।" ਗੁਰੂ ਜੀ ਉਨ੍ਹਾਂ ਦੀ ਇਹ ਗੱਲ ਸੁਣ ਕੇ ਖ਼ੁਸ਼ ਹੁੰਦੇ ਬੋਲੇ, "ਤੁਹਾਡਾ ਬਹੁਤ ਬਹੁਤ ਧੰਨਵਾਦ, ਤੁਸੀਂ ਤਾਂ ਮੇਰਾ ਨਿਸ਼ਚਾ ਪੱਕਾ ਕਰ ਦਿੱਤਾ ਹੈ।" ਇਹ ਕਹਿ ਕੇ ਉਹ ਫਿਰ ਪੂਰੇ ਜ਼ੋਰ ਨਾਲ ਪੱਛਮ ਵੱਲ ਪਾਣੀ ਸੁੱਟਣ ਲੱਗ ਗਏ। ਸਾਰੇ ਯਾਤਰੂ ਹੈਰਾਨ ਹੋਏ ਉਨ੍ਹਾਂ ਵੱਲ ਵੇਖੀ ਜਾ ਰਹੇ ਸਨ, ਪਰ ਗੁਰੂ ਜੀ ਪਾਣੀ ਸੁੱਟੀ ਗਏ, ਸੁੱਟੀ ਗਏ। ਯਾਤਰੂਆਂ ਨੇ ਤਾਂ ਗੁਰੂ ਜੀ ਨੂੰ ਸਭ ਕੁੱਝ ਦੱਸ ਦਿੱਤਾ ਸੀ, ਪਰ ਗੁਰੂ ਜੀ ਨੇ ਜਦ ਉਨ੍ਹਾਂ ਨੂੰ ਕੁਝ ਨਾ ਦੱਸਿਆ ਤਾਂ ਫਿਰ ਰੌਲਾ ਪਾਉਣ ਲੱਗੇ ਅਤੇ ਕਹਿਣ ਲੱਗੇ, "ਤੁਸੀਂ ਸਾਥੋਂ ਤੇ ਪੁੱਛ ਲਿਆ ਪਰ ਸਾਨੂੰ ਕੁਝ ਦੱਸਦੇ ਨਹੀਂ ਕਿ ਪਾਣੀ ਕਿਥੇ ਭੇਜ ਰਹੇ ਹੋ।" ਤਦ ਗੁਰੂ ਜੀ ਥੋੜ੍ਹਾ ਰੁਕੇ ਅਤੇ ਕਹਿਣ ਲੱਗੇ, "ਵੇਖੋ! ਭਦਰਪੁਰਸ਼ੋ ਮੈਨੂੰ ਤੰਗ ਨਾ ਕਰੋ। ਤੁਹਾਨੂੰ ਨਹੀਂ ਪਤਾ ਕਿ ਸਾਡੇ ਵੱਲ ਕਿੰਨਾ ਸੋਕਾ ਪਿਆ ਹੈ ਅਤੇ ਮੈਂ ਆਪਣੇ ਖੇਤਾਂ ਨੂੰ ਪਾਣੀ ਦੇ ਰਿਹਾ ਹਾਂ, ਓਧਰ ਮੇਰੇ ਖੇਤ ਸੁੱਕ ਰਹੇ ਹਨ ਅਤੇ ਏਧਰ ਤੁਸੀਂ ਮੈਨੂੰ ਰੋਕ ਰਹੇ ਹੋ।" ਇਹ ਗੱਲ ਸੁਣ ਕੇ ਲੋਕਾਂ ਵਿਚ ਉਤਸੁਕਤਾ ਹੋਰ ਵੱਧੀ ਤੇ ਉਹ ਹੈਰਾਨ ਹੋ ਕੇ ਪੁੱਛਣ ਲੱਗੇ, "ਤੁਹਾਡੇ ਖੇਤ ਇਥੋਂ ਕਿੰਨੀ ਕੁ ਦੂਰ ਹਨ ?"

ਗੁਰੂ ਜੀ ਨੇ ਕਿਹਾ, "ਕੋਈ ਬਹੁਤੀ ਦੂਰ ਨਹੀਂ ਹਨ, ਇਹੋ ਕੋਈ ਦੋ ਢਾਈ ਸੌ ਕੋਹ ਉੱਤੇ ਹੀ ਹਨ, ਪਰ ਮੇਰੀ ਬੇਨਤੀ ਹੈ ਕਿ ਮੈਨੂੰ ਤੰਗ ਨਾ ਕਰੋ।"

ਗੁਰੂ ਜੀ ਦੀ ਇਹ ਗੱਲ ਸੁਣ ਕੇ ਸਾਰੇ ਹੱਸ ਪਏ, ਉਹ ਕਹਿਣ ਲੱਗੇ, "ਭਈ ਭਲਿਆ ਪੁਰਸ਼ਾ ਤੂੰ ਏਨਾ ਸਿੱਧਾ ਏਂ, ਜਿਹੜਾ ਪਾਣੀ ਤੂੰ ਬੁਕਾਂ ਨਾਲ ਸੁੱਟ ਰਿਹਾ ਏਂ। ਉਹ ਤਾਂ ਗੰਗਾ ਦੇ ਜਲ ਵਿਚ ਹੀ ਮੁੜ ਡਿੱਗ ਪੈਂਦਾ ਏ, ਇਹ ਤੇਰੇ ਖੇਤਾਂ ਤਕ ਕਿਵੇਂ ਜਾ ਸਕਦਾ ਏ ?"

ਗੁਰੂ ਜੀ ਕਹਿਣ ਲੱਗੇ, "ਤੁਸੀਂ ਕੋਈ ਬਬੇਕ ਦੀ ਗੱਲ ਕਰੋ, ਤੁਸੀਂ ਕੋਈ ਨਿਆਂ ਦੀ ਗੱਲ ਕਰੋ, ਜੇ ਤੁਹਾਡਾ ਡ਼ਟਿਆ ਪਾਣੀ ਦੂਸਰੀ ਦੁਨੀਆਂ ਵਿਚ ਪਹੁੰਚ ਸਕਦਾ ਹੈ ਤਾਂ ਮੇਰਾ ਡ਼ਟਿਆ ਇਸ ਦੁਨੀਆਂ ਵਿਚ ਦੋ ਢਾਈ ਸੌ ਕੋਹ 'ਤੇ ਕਿਉਂ ਨਹੀਂ ਪਹੁੰਚ ਸਕਦਾ?" ਗੁਰੂ ਜੀ ਦੇ ਇਸ ਸਾਧਾਰਣ ਸਵਾਲ ਨੇ ਸਭ ਨੂੰ ਸੋਚੀਂ ਪਾ ਦਿੱਤਾ। ਉਨ੍ਹਾਂ ਦੀਆਂ ਅੱਖਾਂ ਖੁਲ੍ਹ ਗਈਆਂ। ਉਨ੍ਹਾਂ ਨੂੰ ਸੋਝੀ ਆ ਗਈ ਕਿ ਬ੍ਰਾਹਮਣ ਉਨ੍ਹਾਂ ਨੂੰ ਫਜ਼ੂਲ ਹੀ ਠੱਗਦੇ ਸਨ। ਦਰਿਆ ਵਿਚੋਂ ਬਾਹਰ ਆ ਕੇ ਸਾਰੇ ਗੁਰੂ ਜੀ ਦੇ ਲੜ ਆ ਲੱਗੇ।

# ਸੁੱਚ ਤੇ ਭਿੱਟ

ਜਦ ਸਾਰੇ ਹੀ ਯਾਤਰੂ ਗੁਰੂ ਜੀ ਦੇ ਚਰਣੀਂ ਆ ਲੱਗੇ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਉਪਦੇਸ਼ ਦਿੱਤਾ, "ਇਹ ਸਾਰੇ ਰਸਮੋ-ਰਿਵਾਜ ਅਤੇ ਵਹਿਮ ਭਰਮ ਕੇਵਲ ਫਜ਼ੂਲ ਹੀ ਨਹੀਂ ਬਲਕਿ ਹਾਨੀਕਾਰਕ ਵੀ ਹਨ। ਇਨ੍ਹਾਂ ਤੀਰਥਾਂ ਦੇ ਇਸ਼ਨਾਨ ਕਰਨ ਜਾਂ ਦਾਨ ਪੁੰਨ ਕਰਨ ਨਾਲ ਪ੍ਰਭੂ ਨਹੀਂ ਮਿਲਦਾ। ਜਿਹੜੇ ਮਨੁੱਖ ਪ੍ਰਭੂ ਨੂੰ ਹਰ ਵੇਲੇ ਆਪਣੇ ਹਾਜ਼ਰ ਨਾਜ਼ਰ ਸਮਝਦੇ ਹੋਏ ਸੱਚੀ ਤੇ ਸੁੱਚੀ ਕਿਰਤ ਕਰਦੇ ਹਨ ਉਹ ਸਹਿਜ ਸੁਭਾਵ ਹੀ ਪ੍ਰਭੂ ਨੂੰ ਪਾ ਲੈਂਦੇ ਹਨ।"

ਗੁਰੂ ਜੀ ਉਨ੍ਹਾਂ ਯਾਤਰੂਆਂ ਨੂੰ ਉਪਦੇਸ਼ ਦੇ ਕੇ ਜਦ ਆਪਣੀ ਰਿਹਾਇਸ਼ ਵਾਲੀ ਥਾਂ ਵੱਲ ਆਏ ਤਾਂ ਉਨ੍ਹਾ ਵੇਖਿਆ ਕਿ ਇਕ ਬ੍ਰਾਹਮਣ ਮੱਥੇ ਉਤੇ ਟਿੱਕਾ ਲਾਈ, ਗਲ ਜਨੇਊ ਪਾਈ ਅਤੇ ਧੋਤੀ ਬੰਨ੍ਹ ਕੇ ਭੋਜਨ ਤਿਆਰ ਕਰ ਰਿਹਾ ਸੀ। ਉਸ ਨੇ ਆਪਣੇ ਚੌਂਕੇ ਦੇ ਚਾਰ ਚੁਫੇਰੇ ਲੀਕ ਮਾਰੀ ਹੋਈ ਸੀ। ਗੁਰੂ ਜੀ ਨੇ ਸੋਚਿਆ ਕਿ ਇਸ ਬ੍ਰਾਹਮਣ ਦੀ ਸੁੱਚ ਭਿੱਟ ਦਾ ਨਿਸਤਾਰਾ ਕਰਨਾ ਚਾਹੀਦਾ ਹੈ। ਉਹ ਆਪਣਾ ਸਾਮਾਨ ਆਪਣੇ ਥਾਂ ਰੱਖ ਕੇ ਸਹਿਜ ਸੁਭਾਅ ਹੀ ਉਸ ਬ੍ਰਾਹਮਣ ਦੇ ਚੌਂਕੇ ਵਿਚ ਦਾਖਲ ਹੋ



ਕੇ ਕਹਿਣ ਲੱਗੇ, "ਪੰਡਿਤ ਜੀ , ਮੈਨੂੰ ਵੀ ਇਕ ਬਲਦਾ ਕੋਲਾ ਦੇਵੋ, ਮੈਂ ਵੀ ਰਸੋਈ ਤਿਆਰ ਕਰ ਲਵਾਂ।"

ਜਦ ਬ੍ਰਾਹਮਣ ਨੇ ਗੁਰੂ ਜੀ ਨੂੰ ਆਪਣੇ ਚੌਂਕੇ ਅੰਦਰ ਵੇਖਿਆ ਤਾਂ ਉਹ ਵੀ ਕੋਇਲੇ ਵਾਂਗ ਮੱਚ ਉਠਿਆ ਅਤੇ ਚੀਕਦਾ ਹੋਇਆ ਬੋਲਿਆ, "ਕੌਣ ਏਂ ਤੂੰ, ਮੇਰਾ ਚੌਂਕਾ ਭਿੱਟ ਦਿੱਤਾ ਹੈ, ਮੇਰੀ ਸਾਰੀ ਸਮੱਗਰੀ ਭਿੱਟੀ ਗਈ ਹੈ, ਮੇਰੀ ਏਨੀ ਮਿਹਨਤ ਬੇਕਾਰ ਗਈ ਹੈ, ਮੈਂ ਪਹਿਲਾਂ ਪੋਚਾ ਫੇਰਿਆ ਫਿਰ ਲਕੀਰ ਮਾਰ ਕੇ ਲੱਕੜਾਂ ਨੂੰ ਧੋਤਾ ਅਤੇ ਸੁਕਾਇਆ, ਫਿਰ ਸਾਰੇ ਬਰਤਨ ਧੋ ਮਾਂਝ ਕੇ ਰੱਖੇ ਅਤੇ ਬਾਅਦ ਵਿਚ ਆਪ ਇਸ਼ਨਾਨ ਕਰਕੇ ਸੁੱਚਾ ਹੋ ਕੇ ਰਸੋਈ ਤਿਆਰ ਕੀਤੀ ਸੀ, ਪਰ ਤੂੰ ਭਿੱਟ ਕੇ ਸਭ ਕੁਝ ਨਸ਼ਟ ਕਰ ਦਿੱਤਾ ਏ। ਨਿਕਲ ਜਾ ਮੇਰੇ ਚੌਂਕੇ ਵਿਚੋਂ ਕਿ ਇਸ ਤੋਂ ਪਹਿਲਾਂ ਮੈਂ ਬਲਦਾ ਕੋਲਾ ਤੇਰੇ ਸਿਰ 'ਤੇ ਮਾਰਾਂ।"

ਗੁਰੂ ਜੀ ਉਸ ਦੀ ਇਹ ਭੜਕਾਹਟ ਸੁਣ ਕੇ ਬੜੇ ਸ਼ਾਂਤਮਈ ਲਹਿਜੇ ਵਿਚ ਬੋਲੇ, "ਪੰਡਿਤ ਜੀ ਧੀਰਜ ਕਰੋ, ਮੈਂ ਤਾਂ ਕੇਵਲ ਇਕ ਬਲਦਾ ਕੋਲਾ ਮੰਗਿਆ ਸੀ ਤਾਂਕਿ ਮੈਂ ਵੀ ਰਸੋਈ ਕਰ ਲਵਾਂ। ਤੁਸੀਂ ਤਾਂ ਏਨੇ ਧਰਮੀ, ਦਾਨੀ ਅਤੇ ਉਪਕਾਰੀ ਜੀਵ ਹੋ, ਇਕ ਕੋਲਾ ਦੇਣ ਬਦਲੇ, ਕੋਲੇ ਵਾਂਗ ਮੱਚ ਉਠੇ ਹੋ, ਮੈਂ ਤੁਹਾਡਾ ਕੀ ਭਿੱਟ ਦਿੱਤਾ, ਮੈਂ ਤਾਂ ਤੁਹਾਡੀ ਕਿਸੇ ਵਸਤੂ ਜਾਂ ਸਮੱਗਰੀ ਨੂੰ ਹੱਥ ਤਕ ਵੀ ਨਹੀਂ ਲਾਇਆ, ਕੀ ਇਕ ਇਨਸਾਨ ਦੇ ਨੇੜੇ ਆਉਣ ਨਾਲ ਹੀ ਸਭ ਕੁਝ ਭਿੱਟਿਆ ਜਾਂਦਾ ਹੈ ?"

ਬ੍ਰਾਹਮਣ ਹੋਰ ਕਰੋਧ ਵਿਚ ਆ ਕੇ ਬੋਲਿਆ, "ਕੀ ਮੈਂ ਡੂਮਾਂ, ਕਸਾਈਆਂ ਅਤੇ ਚੰਡਾਲਾਂ ਨੂੰ ਆਪਣੇ ਚੌਂਕੇ ਵਿਚ ਦਾਖਿਲ ਹੋਣ ਦਿਆ ਕਰਾਂ, ਕੀ ਮੈਂ ਤੁਹਾਡੇ ਵਰਗੇ ਬੰਦਿਆਂ ਦੀ ਖਾਤਰ ਆਪਣਾ ਜਨਮ ਭ੍ਰਿਸ਼ਟ ਕਰ ਲਵਾਂ, ਇਕ ਉੱਚ ਜਾਤੀ ਦਾ ਸਰਸਵਤੀ ਬ੍ਰਾਹਮਣ ਆਪਣਾ ਧਰਮ ਗਵਾ ਲਵੇ ?"

ਇਹ ਸੁਣ ਕੇ ਗੁਰੂ ਜੀ ਨੇ ਮੁਸਕਰਾ ਕੇ ਕਿਹਾ, "ਕੀ ਤੁਸੀਂ ਸਮਝਦੇ ਹੋ ਕਿ ਤੁਸੀਂ ਇਸ ਸਮੇਂ ਚੌਂਕੇ ਵਿਚ ਇਕੱਲੇ ਬੈਠੇ ਹੋ ਅਤੇ ਸੁੱਚੇ ਹੋ, ਮੈਂ ਤਾਂ ਇਹ ਵੇਖ ਰਿਹਾ ਹਾਂ ਕਿ ਤੁਹਾਡੇ ਨਾਲ ਨੀਚ ਤੋਂ ਨੀਚ ਜਾਤ ਦੇ ਚਾਰ ਵਿਅਕਤੀ ਵੀ ਬੈਠੇ ਹਨ।"

ਬ੍ਰਾਹਮਣ, ਗੁਰੂ ਜੀ ਦੀ ਇਹ ਗੱਲ ਸੁਣ ਕੇ ਬੌਂਦਲ ਗਿਆ, ਉਹ ਤੁਰੰਤ ਬੋਲਿਆ, "ਮੈਂ ਤਾਂ ਇੱਥੇ ਇਕੱਲਾ ਹਾਂ, ਚਾਰ ਅਜਿਹੇ ਨੀਚ ਮੇਰੇ ਪਾਸ ਕਿਹੜੇ ਬੈਠੇ ਹਨ, ਮੈਨੂੰ ਤਾਂ ਕੋਈ ਦਿਸਦਾ ਨਹੀਂ।"

ਗੁਰੂ ਜੀ ਨੇ ਉੱਤਰ ਦਿੱਤਾ, "ਇਹੋ ਤਾਂ ਰਹਿਸ ਹੈ ਕਿ ਤੁਹਾਡੀਆਂ ਅੱਖਾਂ ਅੱਗੇ ਅਗਿਆਨਤਾ ਦਾ ਪਰਦਾ ਆਇਆ ਹੈ ਜਿਹੜਾ ਤੁਹਾਨੂੰ ਕੁਝ ਵੇਖਣ ਨਹੀਂ ਦਿੰਦਾ, ਇਨ੍ਹਾਂ ਚਾਰ ਨੀਚਾਂ ਬਾਰੇ ਮੈਂ ਤੈਨੂੰ ਦੱਸਦਾ ਹਾਂ।

ਭੈੜੀ ਬੁੱਧੀ ਜਿਸ ਕਾਰਨ ਅਸੀਂ ਭੈੜੇ ਕੰਮ ਕਰਦੇ ਹਾਂ ਨੀਚ ਡੂਮਣੀ ਹੈ, ਜਬਰ ਜ਼ੁਲਮ, ਕਸਾਇਣ ਹੈ, ਹੋਰਨਾਂ ਦੀ ਨਿੰਦਾ ਕਰਨੀ ਅਤੇ ਪਾਪਾਂ ਦੀ ਮੈਲ ਇਕੱਠੀ ਕਰਕੇ ਖਿਲਾਰਨ ਵਾਲੀ ਚੂਹੜੀ ਹੈ। ਚੌਥਾ ਕ੍ਰੋਧ ਜਿਹੜਾ ਤੁਹਾਡੇ ਵਿਚ ਹੁਣੇ ਭਾਂਬੜ ਵਾਂਗ ਮੱਚਿਆ ਹੈ, ਚੰਡਾਲ ਹੈ। ਹੇ ਪੰਡਿਤ ਜੀ! ਇਹ ਚਾਰੇ ਭਿੱਟਣ ਵਾਲੇ ਨੀਚ ਤੁਹਾਡੇ ਅੰਦਰ ਹਨ, ਫਿਰ ਤੁਸੀਂ ਸੁੱਚੇ ਕਿਵੇਂ ਹੋਏ?"

ਬ੍ਰਾਹਮਣ ਨੂੰ ਸਮਝ ਪੈ ਗਈ ਤੇ ਉਸ ਗੁਰੂ ਜੀ ਤੋਂ ਖਿਮਾਂ ਮੰਗੀ। ਉਹ ਜਿਸ ਵਹਿਮ ਵਿਚ ਜਕੜਿਆ ਸੀ ਉਸ ਤੋਂ ਆਜ਼ਾਦ ਹੋ ਗਿਆ ਅਤੇ ਗੁਰੂ ਜੀ ਦਾ ਸਿੱਖ ਬਣ ਗਿਆ।

# ਬਨਾਰਸ, ਪੰਡਿਤ ਚਤੁਰ ਦਾਸ ਨੂੰ ਉਪਦੇਸ਼

ਗੁਰੂ ਜੀ ਅਤੇ ਭਾਈ ਮਰਦਾਨਾ ਕਲਜੁਗੀ ਜੀਵਾਂ ਦਾ ਉਧਾਰ ਕਰਦੇ ਅਤੇ ਉਨ੍ਹਾਂ ਨੂੰ ਸੱਚ ਦਾ ਮਾਰਗ ਦੱਸਦੇ ਹੋਏ ਬਨਾਰਸ ਪਹੁੰਚ ਗਏ। ਬਨਾਰਸ ਵਿਦਵਾਨ ਪੰਡਿਤਾਂ ਦਾ ਸ਼ਹਿਰ ਮੰਨਿਆ ਜਾਂਦਾ ਹੈ।

ਗੁਰੂ ਜੀ ਅਤੇ ਭਾਈ ਮਰਦਾਨਾ ਬਨਾਰਸ ਦੇ ਇਕ ਮਸ਼ਹੂਰ ਚੌਂਕ ਵਿਚ ਜਾ ਕੇ ਬੈਠ ਗਏ। ਗੁਰੂ ਜੀ ਨੇ ਇਕ ਅਜੀਬ ਪ੍ਰਕਾਰ ਦਾ ਲਿਬਾਸ ਪਾਇਆ ਸੀ, ਜਿਸ ਤੋਂ ਇਹ ਨਹੀਂ ਪਤਾ ਲੱਗ ਸਕਦਾ ਸੀ ਕਿ ਉਹ ਕਿਸ ਫਿਰਕੇ ਨਾਲ ਸੰਬੰਧਿਤ ਹਨ। ਗੁਰੂ ਜੀ ਦੇ ਇਸ ਪਹਿਰਾਵੇ ਨੂੰ ਵੇਖ ਕੇ ਸ਼ਹਿਰ ਦੇ ਲੋਕ ਉਨ੍ਹਾਂ ਪਾਸ ਇਕੱਠੇ ਹੋਣ ਲੱਗੇ। ਜਦ ਕੁਝ ਵਿਦਵਾਨ ਪੰਡਿਤਾਂ ਨੂੰ ਗੁਰੂ ਜੀ ਬਾਰੇ



ਪਤਾ ਲੱਗਾ ਤਾਂ ਉਹ ਵੀ ਗੁਰੂ ਜੀ ਨੂੰ ਵੇਖਣ ਵਾਸਤੇ ਆਏ। ਇਨ੍ਹਾਂ ਪੰਡਿਤਾਂ ਵਿਚ ਚਤੁਰ ਦਾਸ ਸਭ ਦਾ ਆਗੂ ਸੀ। ਉਹ ਗੁਰੂ ਜੀ ਪਾਸ ਆ ਕੇ ਬੈਠ ਗਿਆ ਅਤੇ ਕਹਿਣ ਲੱਗਾ, "ਤੁਸੀਂ ਕਿਸ ਫਿਰਕੇ ਨਾਲ ਸੰਬੰਧ ਰੱਖਦੇ ਹੋ, ਕਿਉਂਕਿ ਨਾ ਹੀ ਤਾਂ ਤੁਸੀਂ ਮੁਸਲਮਾਨ ਫਕੀਰ ਲੱਗਦੇ ਹੋ ਅਤੇ ਨਾ ਹੀ ਹਿੰਦੂ ਸੰਤ ਜਾਪਦੇ ਹੋ, ਨਾ ਹੀ ਤੁਹਾਡੇ ਪਾਸ ਸਾਲਗਰਾਮ ਹੈ ਅਤੇ ਨਾ ਹੀ ਤੁਲਸੀ ਦੀ ਮਾਲਾ ਹੈ, ਫਿਰ ਤੁਸੀਂ ਕਿਸ ਤਰ੍ਹਾਂ ਦੇ ਸੰਤ ਹੋ?"

ਗੁਰੂ ਜੀ ਪੰਡਿਤ ਨੂੰ ਸਮਝਾਉਂਦੇ ਬੋਲੇ, "ਤੁਹਾਡੇ ਇਹ ਸਾਲਗਰਾਮ ਅਤੇ ਤੁਲਸੀ ਦੀਆਂ ਮਾਲਾਵਾਂ ਫਜ਼ੂਲ ਹਨ। ਜੇ ਤੁਸੀਂ ਭਗਤੀ ਕਰਨੀ ਹੈ ਤਾਂ ਪ੍ਰਭੂ ਨੂੰ ਆਪਣਾ ਸਾਲਗਰਾਮ ਬਣਾਓ ਅਤੇ ਚੰਗੇ ਕਰਮ ਕਰਨਾ ਤੁਲਸੀ ਦੀ ਮਾਲਾ ਸਮਝੋ। ਰਾਮ ਨਾਮ ਦੇ ਜਾਪ ਦਾ ਬੇੜਾ ਬਣਾਓ ਅਤੇ ਪ੍ਰਭੂ ਅੱਗੇ ਬੇਨਤੀ ਕਰੋ ਕਿ ਤੁਹਾਡੇ ਉਤੇ ਦਇਆ ਕਰਨ। ਜੋ ਕੁਝ ਤੁਸੀਂ ਕਰ ਰਹੇ ਹੋ ਇਹ ਕਿਸੇ ਕੰਮ ਨਹੀਂ, ਕਿਉਂਕਿ ਇਹ ਤਾਂ ਇਸ ਤਰ੍ਹਾਂ ਹੈ ਜਿਵੇਂ ਕੱਲਰ ਵਾਲੇ ਖੇਤ ਨੂੰ ਪਾਣੀ ਦੇਣ ਨਾਲ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਇਸ ਤਰ੍ਹਾਂ ਤੁਹਾਨੂੰ ਪੱਥਰਾਂ ਦੀ ਪੂਜਾ ਕਰਨ ਨਾਲ ਕੁਝ ਵੀ ਲਾਭ ਨਹੀਂ ਹੋਣਾ। ਜੇ ਤੁਸੀਂ ਮੁਕਤੀ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਲੋਕ ਸੇਵਾ ਨੂੰ ਖੂਹ, ਮਾਲ੍ਹ ਅਤੇ ਟਿੰਡਾਂ ਬਣਾਓ ਅਤੇ ਮਨ ਦੀ ਇਕਾਗਰਤਾ ਨੂੰ ਜੋਅ ਕੇ ਖੂਹ ਨੂੰ ਚਲਾਵੋ। ਪ੍ਰਭੂ ਦੀ ਪ੍ਰਾਪਤੀ ਰੂਪ ਅੰਮ੍ਰਿਤ ਨਾਲ ਕਿਆਰੇ ਭਰੋ ਤਦ ਮਾਲੀ ਰੂਪ ਪ੍ਰਭੂ ਤੁਹਾਡਾ ਆਪਣਾ ਹੋ ਜਾਵੇਗਾ। ਕਾਮ ਕਰੋਧ ਜਿਹੜੇ ਮਨੁੱਖ ਦੇ ਵੈਰੀ ਹਨ, ਉਨ੍ਹਾਂ ਨੂੰ ਰੰਬੇ ਬਣਾਓ ਅਤੇ ਇਸ ਧਰਤੀ ਦੀ ਗੋਡੀ ਕਰੋ, ਇਸ ਤਰ੍ਹਾਂ ਦੀ ਪ੍ਰਭੂ ਪ੍ਰਾਪਤੀ ਲਈ ਕੀਤੀ ਮਿਹਨਤ ਵਿਅਰਥ ਨਹੀਂ ਜਾਵੇਗੀ। ਜੇ ਪਰਮਾਤਮਾ ਸਾਡੇ 'ਤੇ ਦਇਆ ਕਰੇ ਤਾ ਅਸੀਂ ਬਗਲੇ ਤੋਂ ਹੰਸ ਵੀ ਬਣ ਸਕਦੇ ਹਾਂ, ਪਰ ਉਹ ਸਾਡੇ 'ਤੇ ਤਦ ਹੀ ਮਿਹਰਵਾਨ ਹੋਵੇਗਾ, ਜੇ ਅਸੀਂ ਨਿਮ੍ਰਤਾ ਸਹਿਤ ਆਪਾ-ਭਾਵ ਤੱਜ ਕੇ ਉਸਦੀ ਖਲਕਤ ਦੀ ਸੇਵਾ ਕਰੀਏ।"

ਪੰਡਿਤ ਚਤੁਰ ਦਾਸ ਅਤੇ ਬਨਾਰਸ ਦੇ ਹੋਰ ਲੋਕ ਗੁਰੂ ਜੀ ਦੀਆਂ ਇਹ ਰਹਿਸ ਭਰੀਆਂ ਡੂੰਘੀਆਂ ਗੱਲਾਂ ਬੜੀ ਦਿਲਚਸਪੀ ਨਾਲ ਸੁਣ ਰਹੇ ਸਨ। ਉਹ ਲੋਕ ਇਹੋ ਹੀ ਸਮਝਦੇ ਸਨ ਕਿ ਕੇਵਲ ਮਾਲਾ ਫੇਰਨ ਨਾਲ ਅਤੇ ਪੱਥਰਾਂ ਦੀ ਪੂਜਾ ਨਾਲ ਹੀ ਪ੍ਰਭੂ ਖ਼ੁਸ਼ ਹੋ ਜਾਂਦਾ ਹੈ, ਪਰ ਜਦ ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਸਾਨੂੰ ਕੇਵਲ ਇਕ ਪ੍ਰਭੂ ਦੀ ਹੀ ਇਕਾਗਰ ਚਿੱਤ ਹੋ ਕੇ ਆਰਾਧਣਾ ਕਰਨੀ ਚਾਹੀਦੀ ਹੈ ਅਤੇ ਲੋਕਾਂ ਦੀ ਸੇਵਾ ਕਰਨੀ ਚਾਹੀਦੀ ਹੈ। ਤਾਂ ਉਹਨਾਂ ਵਾਸਤੇ ਇਹ ਬਿਲਕੁਲ ਅਨੋਖੀ ਗੱਲ ਸੀ।

ਪੰਡਿਤ ਚਤੁਰ ਦਾਸ ਗੁਰੂ ਜੀ ਦਾ ਉਪਦੇਸ਼ ਸੁਣ ਕੇ ਨਿਹਾਲ ਹੋ ਗਿਆ ਅਤੇ ਗੁਰੂ ਦੇ ਚਰਣਾਂ ਵਿਚ ਮੱਥਾ ਟੇਕਦਾ ਹੋਇਆ ਬੋਲਿਆ, "ਹੁਣ ਮੈਨੂੰ ਗਿਆਨ ਹੋਇਆ ਹੈ ਕਿ ਤੁਸੀਂ ਕਿਸੇ ਫਿਰਕੇ ਨਾਲ ਵੀ ਸੰਬੰਧਿਤ ਨਹੀਂ ਹੋ। ਤੁਸੀਂ ਤਾਂ ਆਪ ਹਰੀ ਰੂਪ ਹੋ।"

ਬਨਾਰਸ ਠਹਿਰ ਕੇ ਗੁਰੂ ਜੀ ਬਨਾਰਸ ਵਾਸੀਆਂ ਅਤੇ ਆਉਣ ਵਾਲੇ ਯਾਤਰੂਆਂ ਨੂੰ ਇਕ ਪ੍ਰਭੂ ਦੇ ਨਾਮ ਦਾ ਸਿਮਰਨ ਕਰਨ ਦਾ ਉਪਦੇਸ਼ ਦਿੰਦੇ ਰਹੇ।

# ਗਯਾ ਦੇ ਠੱਗ ਪਾਂਡਿਆਂ ਨੂੰ ਉਪਦੇਸ਼

ਕੁਝ ਸਮਾਂ ਬਨਾਰਸ ਠਹਿਰ ਕੇ, ਸਿੱਖ ਧਰਮ ਦਾ ਪ੍ਰਚਾਰ ਕਰਦੇ ਗੁਰੂ ਜੀ ਮਰਦਾਨੇ ਸਮੇਤ ਗਯਾ ਪੁਜੇ। ਬਨਾਰਸ ਵਾਂਗ ਗਯਾ ਵੀ ਹਿੰਦੂਆਂ ਅਤੇ ਬੋਧੀਆਂ ਦਾ ਪਵਿੱਤਰ ਅਸਥਾਨ ਹੈ। ਬਿਹਾਰ ਪ੍ਰਦੇਸ ਵਿਚ ਇਹ ਉਹ ਅਸਥਾਨ ਹੈ ਜਿਥੇ ਮਹਾਤਮਾ ਬੁੱਧ ਨੇ ਘੋਰ ਤਪੱਸਿਆ ਅਤੇ ਤਿਆਗ ਕੀਤਾ ਸੀ।

ਬ੍ਰਾਹਮਣਾਂ ਨੇ ਵੀ ਇਸ ਸ਼ਹਿਰ ਵਿਖੇ ਇਕ ਪੱਕਾ ਥੜ੍ਹਾ ਬਣਾਇਆ ਸੀ ਅਤੇ ਇਥੋਂ ਦੇ ਪਾਂਡੇ ਇਹ ਦਾਅਵਾ ਕਰਦੇ ਸਨ ਕਿ ਇਸ ਥੜ੍ਹੇ ਤੋਂ ਉਹ ਹਿੰਦੂਆਂ ਦੇ ਪਿੱਤਰਾਂ ਦੀਆਂ ਸੱਤ ਕੁਲਾਂ ਨੂੰ ਮੁਕਤੀ ਦਿਵਾ ਸਕਦੇ ਸਨ। ਉਹ ਇਹ ਵੀ ਯਕੀਨ ਦਿਵਾਉਂਦੇ ਸਨ ਕਿ ਉਹ ਉਨ੍ਹਾਂ ਦੇ ਪਿੱਤਰਾਂ ਨੂੰ ਚੌਲਾਂ ਦੀਆਂ ਪਿੰਨੀਆਂ ਖਵਾ ਸਕਦੇ ਹਨ, ਦੀਵੇ ਜਗਾ ਕੇ ਅਸਮਾਨ ਵਿਚਲੇ ਰਾਹ ਨੂੰ ਚਾਨਣਮਈ ਕਰ ਸਕਦੇ ਹਨ। ਇਹ ਰਸਮਾਂ ਕਰਨ ਦੇ ਬਦਲੇ ਉਹ ਚੋਖਾ ਧਨ ਲੋਕਾਂ ਪਾਸੋਂ ਠੱਗਦੇ ਸਨ।



ਗੁਰੂ ਨਾਨਕ ਦੇਵ ਜੀ ਨੂੰ ਵੇਖ ਕੇ ਬਹੁਤ ਸਾਰੇ ਪਾਂਡੇ ਉਨ੍ਹਾਂ ਪਾਸ ਆ ਇਕੱਠੇ ਹੋਏ ਅਤੇ ਗੁਰੂ ਜੀ ਨੂੰ ਕਹਿਣ ਲੱਗੇ, "ਤੁਹਾਡੇ ਪਿੱਤਰ ਭੁੱਖੇ ਹਨ, ਉਨ੍ਹਾਂ ਨੂੰ ਅੰਨ ਪਾਣੀ ਦੀ ਲੋੜ ਹੈ, ਉਨ੍ਹਾਂ ਦੇ ਬਸਤਰ ਫਟ ਚੁੱਕੇ ਹਨ, ਇਸ ਲਈ ਉਨ੍ਹਾਂ ਨੂੰ ਨਵੇਂ ਬਸਤਰਾਂ ਦੀ ਲੋੜ ਹੈ। ਤੁਸੀਂ ਪਿੰਡ ਦਾਨ ਕਰੋ ਅਸੀਂ ਸਭ ਕੁਝ ਮੰਤਰ ਪੜ੍ਹ ਕੇ ਤੁਹਾਡੇ ਪਿੱਤਰਾਂ ਪਾਸ ਪਹੁੰਚਾ ਦੇਵਾਂਗੇ। ਤੁਹਾਡੇ ਪਿੱਤਰ ਹਨੇਰੇ ਵਿਚ ਹਨ, ਉਨ੍ਹਾਂ ਨੂੰ ਚਾਨਣ ਦੀ ਲੋੜ ਹੈ। ਇਸ ਲਈ ਸਾਨੂੰ ਘਿਉ ਭੇਟ ਕਰੋ ਤਾਂਕਿ ਅਸੀਂ ਦੀਵੇ ਬਾਲ ਕੇ ਉਨ੍ਹਾਂ ਦਾ ਹਨੇਰਾ ਖਤਮ ਕਰੀਏ।"

ਗੁਰੂ ਜੀ ਉਨ੍ਹਾਂ ਦੀਆਂ ਗੱਲਾਂ ਸੁਣ ਕੇ ਹੱਸਣ ਲੱਗ ਪਏ ਅਤੇ ਕਾਫੀ ਦੇਰ ਤਕ ਹੱਸਦੇ ਰਹੇ। ਪਾਂਡੇ ਕੁਝ ਘਬਰਾ ਕੇ ਪੁੱਛਣ ਲੱਗੇ, "ਇਸ ਵਿਚ ਹੱਸਣ ਵਾਲੀ ਕਿਹੜੀ ਗੱਲ ਹੈ। ਕੀ ਇਹ ਸਭ ਕੁਝ ਤੁਹਾਨੂੰ ਹਾਸੋ ਹੀਣਾ ਲੱਗਦਾ ਹੈ ?"

ਗੁਰੂ ਜੀ ਉਨ੍ਹਾਂ ਨੂੰ ਸਮਝਾਉਂਦੇ ਹੋਏ ਕਹਿਣ ਲੱਗੇ, "ਓਹ ਧੋਖੇਬਾਜ਼ ਠੱਗੋ! ਤੁਹਾਡੀਆਂ ਇਹ ਗੱਲਾਂ ਨਿਰੀਆਂ ਹਾਸੋਹੀਣੀਆਂ ਹੀ ਨਹੀਂ ਬਲਕਿ ਮੂਰਖਤਾ ਭਰੀਆਂ ਹਨ। ਕੀ ਮਰ ਚੁੱਕੇ ਇਨਸਾਨਾਂ ਨੂੰ ਵੀ ਖੁਰਾਕ ਦੀ ਲੋੜ ਪੈਂਦੀ ਹੈ। ਜਦ ਜਿਉਂਦਾ ਮਨੁੱਖ ਬੀਮਾਰ ਪੈਂਦਾ ਹੈ ਤਾਂ ਉਸ ਸਮੇਂ ਹੀ ਉਹ ਖਾਣ ਪੀਣ ਛੱਡ ਦਿੰਦਾ ਹੈ, ਪਰ ਜਦ ਉਸਦਾ ਸਰੀਰ ਹੀ ਨਹੀਂ ਰਹਿੰਦਾ ਤਾਂ ਉਹ ਦੁਨਿਆਵੀ ਪਦਾਰਥ ਕਿਵੇਂ ਖਾ ਲਵੇਗਾ ? ਤੁਸੀਂ ਕਹਿੰਦੇ ਹੋ ਕਿ ਤੁਸੀਂ ਸਾਡੇ ਪਿੱਤਰਾਂ ਨੂੰ ਬਸਤਰ ਅਤੇ ਖਾਣ ਪੀਣ ਦੀਆਂ ਵਸਤਾਂ ਪਹੁੰਚਾ ਸਕਦੇ ਹੋ, ਪਰ ਪਹਿਲਾਂ ਮੈਨੂੰ ਦੱਸੋ ਕਿ ਸਾਡੇ ਪਿੱਤਰ ਕਿਹੜੇ ਮੰਡਲ ਵਿਚ ਰਹਿੰਦੇ ਹਨ? ਕੀ ਸਾਡੇ ਪਿੱਤਰ ਤੁਹਾਨੂੰ ਆਪਣਾ ਸਿਰਨਾਵਾਂ ਦੇ ਕੇ ਮਰੇ ਹਨ? ਜੇ ਤੁਸੀਂ ਮੈਨੂੰ ਹੀ ਨਹੀਂ ਸਿਆਣ ਸਕਦੇ ਕਿ ਮੈਂ ਕੌਣ ਹਾਂ ਅਤੇ ਕਿਥੋਂ ਆਇਆ ਹਾਂ ਤਾਂ ਮੇਰੇ ਸੱਤ ਪੀੜ੍ਹੀਆਂ ਦੇ ਪਿੱਤਰਾਂ ਨੂੰ ਕਿਵੇਂ ਪਹਿਚਾਣ ਸਕਦੇ ਹੋ। ਚਲੋ ਜੇ ਤੁਸੀਂ ਜਾਣੀਜਾਣ ਹੋ ਤਾਂ ਇਹ ਮੈਨੂੰ ਦੱਸ ਦੇਵੋ ਕਿ ਮੇਰੀ ਪਹਿਲੀ ਪੀੜ੍ਹੀ ਦੇ ਪਿੱਤਰ ਇਸ ਮਾਤ-ਲੋਕ ਵਿਚ ਹਨ ਕਿ ਦੂਸਰੀ ਦੁਨੀਆਂ ਵਿਚ ਚਲੇ ਗਏ ਹਨ। ਇਸ ਬਾਰੇ ਤੁਹਾਨੂੰ ਰਤਾ ਭਰ ਵੀ ਗਿਆਨ ਨਹੀਂ ਹੈ। ਤੁਸੀਂ ਕਹਿੰਦੇ ਹੋ ਕਿ ਸਾਡੇ ਪਿੱਤਰਾਂ ਨੂੰ ਦੀਵੇ ਦੀ ਰੌਸ਼ਨੀ ਪਹੁੰਚਾ ਸਕਦੇ ਹੋ, ਪਰ ਜਿਥੇ ਸੂਰਜ ਦੀ ਰੌਸ਼ਨੀ ਨਹੀਂ ਪਹੁੰਚਦੀ ਉਥੇ ਦੀਵੇ ਦੀ ਰੌਸ਼ਨੀ ਕੀ ਕਰੇਗੀ। ਤੁਹਾਨੂੰ ਇਹ ਵੀ ਪਤਾ ਨਹੀਂ, ਬ੍ਰਹਿਮੰਡ ਵਿਚ ਕੇਵਲ ਤਿੰਨ ਮੰਡਲ ਜਾਂ ਸੱਤ ਮੰਡਲ ਹੀ ਨਹੀਂ, ਉਨ੍ਹਾਂ ਮੰਡਲਾਂ ਦੀ ਤਾਂ ਗਿਣਤੀ ਨਹੀਂ ਹੋ ਸਕਦੀ। ਬ੍ਰਹਿਮੰਡ ਵਿਚ ਲੱਖਾਂ ਪਾਤਾਲ ਅਤੇ ਲੱਖਾਂ ਆਕਾਸ਼ ਹਨ। ਇਸ ਲਈ ਹੇ ਠੱਗੋ! ਇਹ ਠੱਗੀ ਛੱਡ ਦੇਵੋ। ਤੁਸੀਂ ਵੀ ਕਿਸੇ ਦਿਨ ਮਰਨਾ ਹੈ, ਤੁਹਾਡੀਆਂ ਇਨ੍ਹਾਂ ਕਰਤੂਤਾਂ ਕਰਕੇ ਤੁਹਾਡੀ ਕਿਸੇ ਸਹਾਇਤਾ ਨਹੀਂ ਕਰਨੀ। ਇਹ ਲੁੱਟ ਦਾ ਮਾਲ ਏਥੇ ਹੀ ਪਿਆ ਰਹਿਣਾ ਹੈ। ਕੇਵਲ ਪ੍ਰਭੂ ਦਾ ਨਾਮ ਹੀ ਨਾਲ ਜਾਣਾ ਹੈ, ਇਸ ਲਈ ਸੱਚੀ-ਸੁੱਚੀ ਕਿਰਤ ਕਰੋ ਅਤੇ ਇਕ ਪਰਮਾਤਮਾ ਦਾ ਸਿਮਰਨ ਕਰੋ, ਤਾਂਕਿ ਤੁਹਾਡਾ ਅਗਲਾ ਜੀਵਨ ਮੁਕਤ ਹੋਵੇ ਅਤੇ ਤੁਹਾਨੂੰ ਕਿਸੇ ਸ਼ੈਅ ਦੀ ਫਿਰ ਤ੍ਰਿਸ਼ਨਾ ਨਾ ਰਹੇ।"

ਸਤਿਗੁਰੂ ਦੇ ਇਹ ਸੱਚੇ ਬਚਨ ਸੁਣਕੇ ਪਾਂਡਿਆਂ ਦੀ ਤਸੱਲੀ ਹੋ ਗਈ ਅਤੇ ਉਨ੍ਹਾਂ ਨੇ ਗੁਰੂ ਸਾਹਿਬ ਦੇ ਦੱਸੇ ਰਾਹ 'ਤੇ ਚਲਣ ਦਾ ਇਕਰਾਰ ਕੀਤਾ।

# ਸਾਲਿਸ ਰਾਇ ਜੌਹਰੀ

ਗਯਾ ਦੇ ਪਾਂਡਿਆਂ ਨੂੰ ਉਪਦੇਸ਼ ਦੇ ਕੇ ਗੁਰੂ ਜੀ ਪਿੰਡ ਪਿੰਡ ਫਿਰਦੇ, ਲੋਕਾਂ ਨੂੰ ਨਾਮਦਾਨ ਬਖਸ਼ਦੇ, ਪਟਨੇ ਸ਼ਹਿਰ ਵਿਖੇ ਜਾ ਪਹੁੰਚੇ। ਗੰਗਾ ਨਦੀ ਪਟਨੇ ਦੇ ਕੋਲ ਦੀ ਵਗਦੀ ਹੈ। ਗੁਰੂ ਜੀ ਨੇ ਗੰਗਾ ਨਦੀ ਦੇ ਕੰਢੇ 'ਤੇ ਆ ਟਿਕਾਣਾ ਕੀਤਾ। ਉਨ੍ਹਾਂ ਦਿਨਾਂ ਵਿਚ ਇਕ ਬੜਾ ਵੱਡਾ ਮੇਲਾ ਲੱਗਾ ਸੀ ਅਤੇ ਹਜ਼ਾਰਾਂ ਲੋਕ ਇਸ਼ਨਾਨ ਕਰਨ ਲਈ ਆ ਜਾ ਰਹੇ ਸਨ। ਗੁਰੂ ਜੀ ਜਦ ਏਥੇ ਕੀਰਤਨ ਕਰਨ ਲੱਗੇ ਤਾਂ ਯਾਤਰੂ ਉਨ੍ਹਾਂ ਦੇ ਦਰਬਾਰ ਵਿਚ ਆਉਣ ਲੱਗੇ ਅਤੇ ਗੁਰੂ ਜੀ ਦੇ ਇਲਾਹੀ ਕੀਰਤਨ ਮਾਣਦੇ ਹੋਏ, ਗੁਰੂ ਜੀ ਦੇ ਉਪਦੇਸ਼ਾਂ ਨੂੰ ਸੁਣਦੇ।

ਇਕ ਦਿਨ ਮਰਦਾਨਾ ਕਹਿਣ ਲੱਗਾ, "ਮਹਾਰਾਜ ਮੇਰਾ ਚਿੱਤ ਕਰਦਾ ਹੈ ਕਿ ਪਟਨਾ ਸ਼ਹਿਰ ਵਿਖੇ ਜਾਵਾਂ ਅਤੇ ਜੇ ਮੇਰੇ ਪਾਸ ਕੁਝ ਦਮੜੇ ਹੋਣ ਤਾਂ ਕੋਈ ਖਾਣ ਪੀਣ ਪਹਿਨਣ ਵਾਲੀ ਵਸਤੂ ਖਰੀਦ ਕੇ ਲਿਆਵਾਂ।" ਉਸ ਦੀ ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ, "ਤੈਨੂੰ ਦਮੜਿਆਂ ਦੀ ਘਾਟ ਹੈ, ਆਹ ਤੈਨੂੰ ਇਕ ਹੀਰਾ ਦਿੰਦਾ ਹਾਂ, ਇਹ ਬਹੁਤ ਕੀਮਤੀ ਹੈ, ਤੂੰ ਇਸ ਦਾ ਮੁੱਲ ਪਵਾ ਕੇ ਇਸ ਨੂੰ ਵੇਚ ਲੈ ਅਤੇ ਜਿਹੜੇ ਪੈਸੇ ਵੱਟ ਲਵੇਂ ਉਸ ਤੋਂ ਜੋ ਮਰਜ਼ੀ ਖਰੀਦ ਲਵੀਂ।"

ਮਰਦਾਨਾ ਵੀ ਹੀਰਾ ਵੇਖ ਬਹੁਤ ਹੈਰਾਨ ਹੋਇਆ ਅਤੇ ਉਸ ਨੂੰ ਲੈ ਕੇ ਪਟਨੇ ਸ਼ਹਿਰ ਚਲਾ ਗਿਆ। ਜਦ ਉਹ ਸ਼ਹਿਰ 'ਚ ਦਾਖਿਲ ਹੀ ਹੋਇਆ ਤਾਂ ਉਸ ਫਲਾਂ ਦੀ ਬੜੀ ਵੱਡੀ ਦੁਕਾਨ ਵੇਖੀ।



ਉਹ ਹੀਰਾ ਲੈ ਕੇ ਉਸ ਦੁਕਾਨ ’ਤੇ ਗਿਆ ਅਤੇ ਦੁਕਾਨਦਾਰ ਨੂੰ ਕਹਿਣ ਲੱਗਾ ਕਿ ਉਹ ਇਹ ਹੀਰਾ ਵੇਚ ਕੇ ਕੁਝ ਫਲ ਖਰੀਦਣਾ ਚਾਹੁੰਦਾ ਹੈ। ਜਦ ਮਰਦਾਨੇ ਨੇ ਹੀਰਾ ਦੁਕਾਨਦਾਰ ਨੂੰ ਦਿੱਤਾ ਤਾਂ ਉਹ ਕਹਿਣ ਲੱਗਾ, “ਇਸ ਪੱਥਰ ਨੂੰ ਮੈਂ ਕੀ ਕਰਨਾ ਹੈ ਇਹ ਮੇਰੇ ਕੰਮ ਦੀ ਚੀਜ਼ ਨਹੀਂ, ਹਾਂ ਜੇ ਤੂੰ ਇਕ ਦੋ ਫਲ ਲੈਣੇ ਆਂ ਤਾਂ ਲੈ ਜਾ।” ਮਰਦਾਨੇ ਨੇ ਉਸ ਤੋਂ ਹੀਰਾ ਵਾਪਿਸ ਲਿਆ ਤੇ ਇਕ ਪੰਸਾਰੀ ਦੀ ਦੁਕਾਨ ’ਤੇ ਚਲੇ ਗਿਆ ਅਤੇ ਕਹਿਣ ਲੱਗਾ, “ਮੈਂ ਇਹ ਹੀਰਾ ਵੇਚ ਕੇ ਕੁਝ ਬਦਾਮ ਛੁਹਾਰੇ ਲੈਣੇ ਚਾਹੁੰਦਾ ਹਾਂ।” ਜਦ ਪੰਸਾਰੀ ਨੇ ਹੀਰਾ ਫੜਿਆ ਤਾਂ ਉਹ ਉਲਟ ਪੁਲਟ ਕੇ ਵੇਖ ਕੇ ਕਹਿਣ ਲੱਗਾ, “ਇਹੋ ਜੇਹੇ ਲਾਲ ਪੱਥਰਾਂ ਦਾ ਵੀ ਕੋਈ ਘਾਟਾ ਹੈ, ਜੇ ਕੋਈ ਸੋਨੇ ਦੀ ਮੋਹਰ ਹੈ ਤਾਂ ਕੱਢ, ਹਾਂ ਤੂੰ ਮੈਨੂੰ ਕੋਈ ਪ੍ਰਦੇਸੀ ਲੱਗਦਾ ਏਂ, ਜੇ ਤੂੰ ਦੋ ਚਾਰ ਬਦਾਮ ਲੈਣੇ ਹਨ ਤਾਂ ਮੁਫਤ ਲੈ ਜਾ।” ਮਰਦਾਨੇ ਨੇ ਉਸ ਤੋਂ ਹੀਰਾ ਵਾਪਿਸ ਲਿਆ ਅਤੇ ਫਿਰ ਉਥੇ ਦੀਆਂ ਸਭ ਵੱਡੀਆਂ ਵੱਡੀਆਂ ਦੁਕਾਨਾਂ ’ਤੇ ਗਿਆ, ਪਰ ਉਸ ਹੀਰੇ ਬਦਲੇ ਕੋਈ ਉਸ ਨੂੰ ਇਕ ਰੁਪਿਆ ਦੇਣ ਨੂੰ ਤਿਆਰ ਨਾ ਹੋਇਆ। ਇਸ ਤਰ੍ਹਾਂ ਹੀ ਜਦ ਉਹ ਘੁੰਮ ਫਿਰ ਰਿਹਾ ਸੀ ਤਾਂ ਇਕ ਦੁਕਾਨਦਾਰ ਨੇ ਦੱਸਿਆ ਕਿ ਇਥੇ ਇਕ ਸਾਲਿਸ ਰਾਏ ਜੌਹਰੀ ਹੈ, ਉਹ ਹੀ ਅਸਲੀ ਹੀਰਿਆਂ ਦੀ ਪਹਿਚਾਣ ਰਖਦਾ ਹੈ, ਇਸ ਲਈ ਉਹ ਹੀ ਇਸ ਨੂੰ ਖਰੀਦੇਗਾ। ਫਿਰ ਮਰਦਾਨਾ ਸਾਲਿਸ ਰਾਇ ਦੀ ਦੁਕਾਨ ਲੱਭ ਕੇ ਉਸ ਪਾਸ ਚਲੇ ਗਿਆ ਅਤੇ ਉਸ ਨੂੰ ਹੀਰਾ ਫੜਾਇਆ ਅਤੇ ਕਹਿਣ ਲੱਗਾ ਕਿ ਮੇਰੇ ਮਾਲਕ ਨੇ ਇਸ ਨੂੰ ਵੇਚਣ ਵਾਸਤੇ ਆਪ ਪਾਸ ਭੇਜਿਆ ਹੈ। ਸਾਲਿਸ ਰਾਇ ਨੇ ਹੀਰੇ ਨੂੰ ਬੜੇ ਗਹੁ ਨਾਲ ਵੇਖਿਆ, ਉਹ ਕਾਫੀ ਦੇਰ ਇਕ ਟਕ ਉਸ ਹੀਰੇ ਵੱਲ ਵੇਖਦਾ ਰਿਹਾ ਜਿਵੇਂ ਉਸ ਹੀਰੇ ਨੇ ਉਸਨੂੰ ਕੀਲ ਲਿਆ ਹੋਵੇ। ਫਿਰ ਉਸ ਹੀਰਾ ਮਰਦਾਨੇ ਨੂੰ ਫੜ੍ਹਾ ਕੇ ਇਕ ਸੌ ਰੁਪਿਆ ਦਿੱਤਾ ਅਤੇ ਕਹਿਣ ਲੱਗਾ, “ਆਪਣੇ ਮਾਲਕ ਨੂੰ ਕਹਿਣਾ ਕਿ ਇਸ ਹੀਰੇ ਦਾ ਕੋਈ ਮੁੱਲ ਨਹੀਂ ਹੈ, ਇਹ ਅਮੋਲਕ ਹੀਰਾ ਹੈ, ਮੈਂ ਇਸ ਹੀਰੇ ਨੂੰ ਵੇਖਣ ਦਾ ਸੌ ਰੁਪਿਆ ਦਿੰਦਾ ਹਾਂ, ਆਪਣੇ ਮਾਲਕ ਨੂੰ ਜਾ ਦੇਵੀਂ।”

ਮਰਦਾਨਾ ਵੀ ਹੈਰਾਨ ਰਹਿ ਗਿਆ, ਉਸ ਸਾਰਾ ਹਾਲ ਗੁਰੂ ਜੀ ਨੂੰ ਆ ਦੱਸਿਆ। ਗੁਰੂ ਜੀ ਨੇ ਮਰਦਾਨੇ ਨੂੰ ਕਿਹਾ, “ਇਹ ਸੌ ਰੁਪਿਆ ਉਸ ਜੌਹਰੀ ਨੂੰ ਦੇ ਆ। ਇਹ ਸਾਡੇ ਕਿਸੇ ਕੰਮ ਨਹੀਂ, ਅਸੀਂ ਮੁਫਤ ਕਿਸੇ ਦਾ ਸੌ ਰੁਪਿਆ ਨਹੀਂ ਲੈ ਸਕਦੇ।” ਮਰਦਾਨਾ ਜਦ ਰੁਪਏ ਵਾਪਿਸ ਕਰਨ ਸਾਲਿਸ ਰਾਇ ਪਾਸ ਪੁੱਜਾ ਤਾਂ ਉਸ ਨੇ ਮਰਦਾਨੇ ਪਾਸੋਂ ਉਸਦੇ ਮਾਲਕ ਬਾਰੇ ਪੁੱਛਿਆ। ਮਰਦਾਨੇ ਨੇ ਕਿਹਾ, “ਮੇਰਾ ਮਾਲਕ ਰੱਬੀ ਰੂਪ ਸੰਤ ਹੈ, ਉਹ ਕਿਸੇ ਪਾਸੋਂ ਭਿੱਛਿਆ ਜਾਂ ਦਾਨ ਨਹੀਂ ਲੈਂਦਾ, ਇਸ ਲਈ ਇਹ ਰੁਪਏ ਉਸਦੇ ਕਿਸੇ ਕੰਮ ਨਹੀਂ।”

ਜਦ ਸਾਲਿਸ ਰਾਇ ਨੇ ਇਹ ਸੁਣਿਆ ਤਾਂ ਉਸ ਆਪਣੇ ਨੌਕਰ ਅੱਧਰੱਕੇ ਨੂੰ ਮਰਦਾਨੇ ਪਿੱਛੇ ਭੇਜਿਆ ਅਤੇ ਆਪ ਵੀ ਮਗਰ ਮਗਰ ਤੁਰ ਪਿਆ। ਅੱਧਰੱਕਾ ਜਦ ਗੁਰੂ ਦੇ ਡੇਰੇ ਪੁੱਜਾ ਤਾਂ ਉਹ ਸਮਾਧੀ ਲਾਈ ਇਲਾਹੀ ਕੀਰਤਨ ਵਿਚ ਲੀਨ ਸਨ। ਅੱਧਰੱਕਾ ਗੁਰੂ ਜੀ ਦੇ ਚਰਣਾਂ ’ਤੇ ਮੱਥਾ ਟੇਕ ਕੇ ਉਥੇ ਬੈਠ ਗਿਆ। ਕੁਝ ਸਮੇਂ ਬਾਅਦ ਸਾਲਿਸ ਰਾਇ ਵੀ ਪੁੱਜ ਗਿਆ ਅਤੇ ਗੁਰੂ ਦੇ ਦਰਸ਼ਨ ਕਰਕੇ ਉਹ ਨਿਹਾਲ ਹੋ ਗਿਆ।

# ਕਾਮਰੂਪ ਦੀਆਂ ਸੁੰਦਰੀਆਂ

ਗੁਰੂ ਜੀ ਪਟਨੇ ਵਿਖੇ ਕਾਫੀ ਸਮਾਂ ਠਹਿਰੇ। ਫਿਰ ਉਹ ਸਾਲਿਸ ਰਾਇ ਜੌਹਰੀ ਨੂੰ ਪਟਨੇ ਦਾ ਪ੍ਰਚਾਰਕ ਥਾਪ ਕੇ ਅੱਗੇ ਚੱਲ ਪਏ। ਬਿਹਾਰ ਬੰਗਾਲ ਵਿਚ ਹੁੰਦੇ ਹੋਏ ਉਹ ਕਾਮਰੂਪ ਪੁੱਜੇ। ਕਾਮਰੂਪ ਵਿਖੇ ਇਕ ਇਸਤਰੀ ਨੂਰ ਸ਼ਾਹ ਦੀ ਹਕੂਮਤ ਸੀ। ਇਸ ਇਸਤਰੀ ਨੇ ਇਕ ਨੂਰ ਸ਼ਾਹ ਨਾਮੀਂ ਜਾਦੂਗਰ ਪਾਸੋਂ ਜਾਦੂ ਸਿਖਿਆ ਸੀ ਅਤੇ ਉਸ ਜਾਦੂਗਰ ਦੇ ਨਾਂ ਉਤੇ ਉਸਦਾ ਨਾਂ ਨੂਰ ਸ਼ਾਹ ਪੈ ਗਿਆ ਸੀ। ਨੂਰ ਸ਼ਾਹ ਇਕ ਬਹੁਤ ਸੁੰਦਰ, ਕੋਮਲ ਅਤੇ ਆਕਰਸ਼ਕ ਇਸਤਰੀ ਸੀ। ਉਹ ਜਿਸ ਨੂੰ ਇਕ ਵਾਰ ਵੇਖਦੀ ਸੀ ਉਹ ਉਸਦਾ ਹੀ ਹੋ ਜਾਂਦਾ ਸੀ। ਉਸ ਦੀਆਂ ਦਾਸੀਆਂ ਵੀ ਬਹੁਤ ਸੁੰਦਰ ਅਤੇ ਮਨਮੋਹਣੀਆਂ ਸਨ। ਵੱਡੇ-ਵੱਡੇ ਅਮੀਰ ਵਜ਼ੀਰ, ਸਾਧੂ, ਸੰਤ ਅਤੇ ਤਪੱਸਵੀ ਉਸ ਆਪਣੇ ਜਾਲ ਵਿਚ ਫਸਾ ਰੱਖੇ ਸਨ।

ਸ਼ਹਿਰ ਦੇ ਬਾਹਰਵਾਰ ਹੀ ਗੁਰੂ ਜੀ ਨੇ ਆਪਣਾ ਡੇਰਾ ਜਮਾ ਲਿਆ ਅਤੇ ਭਜਨ ਬੰਦਗੀ ਵਿਚ ਲੱਗ ਗਏ। ਇਕ ਦਿਨ ਮਰਦਾਨਾ ਗੁਰੂ ਜੀ ਨੂੰ ਕਹਿਣ ਲੱਗਾ, "ਮਹਾਰਾਜ! ਮੈਂ ਕਈ ਦਿਨਾਂ ਤੋਂ ਕੋਈ ਸਵਾਦੀ ਭੋਜਨ ਨਹੀਂ ਖਾਧਾ ਜੇ ਮੈਨੂੰ ਆਗਿਆ ਦੇਵੋ ਤਾਂ ਮੈਂ ਇਸ ਸ਼ਹਿਰ ਵਿਚ ਜਾ ਕੇ ਕੁਝ



ਖਾ ਪੀ ਆਵਾਂ।" ਗੁਰੂ ਜੀ ਤਾਂ ਕਾਮਰੂਪ ਸ਼ਹਿਰ ਬਾਰੇ ਜਾਣਦੇ ਸਨ। ਇਸ ਲਈ ਉਨ੍ਹਾਂ ਮਰਦਾਨੇ ਨੂੰ ਜਾਣ ਦੀ ਆਗਿਆ ਦੇ ਦਿੱਤੀ ਤੇ ਨਾਲ ਸੁਚੇਤ ਵੀ ਕਰ ਦਿੱਤਾ ਕਿ ਇਸ ਸ਼ਹਿਰ ਦੀਆਂ ਇਸਤਰੀਆਂ ਬੜੀਆਂ ਜਾਦੂਮਈ ਹਨ, ਕਿਸੇ ਦੇ ਜਾਲ ਵਿਚ ਫੱਸ ਨਾ ਜਾਵੀਂ, ਜੇ ਕੋਈ ਐਸੀ ਬਿਪਤਾ ਆ ਵੀ ਬਣੇ ਤਾਂ 'ਸਤ ਕਰਤਾਰ,' 'ਸਤ ਕਰਤਾਰ,' ਕਰਦਾ ਰਹੀਂ, ਫਿਰ ਕੁਝ ਨਹੀਂ ਹੁੰਦਾ।

ਮਰਦਾਨਾ ਜਦ ਕਾਮਰੂਪ ਸ਼ਹਿਰ ਵਿਚ ਪੁੱਜਾ ਤਾਂ ਸ਼ਹਿਰ ਦੀ ਸੁੰਦਰਤਾ ਵੇਖ ਕੇ ਹੈਰਾਨ ਰਹਿ ਗਿਆ। ਹਰ ਵਸਤੂ ਹੀ ਮਨਮੋਹਣੀ ਸੀ। ਉਹ ਸ਼ਹਿਰ ਦੀ ਸੁੰਦਰਤਾ ਨੂੰ ਮਾਣਦਾ ਮਾਣਦਾ ਰਾਣੀ ਨੂਰ ਸ਼ਾਹ ਦੇ ਮਹਿਲਾਂ ਸਾਹਮਣੇ ਪੁੱਜ ਗਿਆ। ਜਦ ਨੂਰ ਸ਼ਾਹ ਦੀਆਂ ਦਾਸੀਆਂ ਨੇ ਉਸ ਨੂੰ ਵੇਖਿਆ ਤਾਂ ਉਹ ਉਸ ਨੂੰ ਬੜੇ ਪ੍ਰੇਮ ਪਿਆਰ ਨਾਲ ਮਿਲੀਆਂ ਅਤੇ ਬੜੇ ਆਦਰ ਸਤਿਕਾਰ ਨਾਲ ਆਪਣੀ ਮਹਾਰਾਣੀ ਨੂਰ ਸ਼ਾਹ ਪਾਸ ਲੈ ਗਈਆਂ। ਨੂਰ ਸ਼ਾਹ ਤਾਂ ਅੱਗੇ ਹੀ ਅਜਿਹੇ ਸ਼ਿਕਾਰਾਂ ਦੀ ਭਾਲ ਵਿਚ ਰਹਿੰਦੀ ਸੀ। ਮਰਦਾਨੇ ਦੇ ਚਿਹਰੇ ਦੇ ਜਲੌ ਨੂੰ ਵੇਖ ਉਹ ਉਸ 'ਤੇ ਮੋਹਿਤ ਹੋ ਗਈ। ਉਸ ਨੇ ਆਪਣੀਆਂ ਗੋਲੀਆਂ ਨੂੰ ਉਸ ਨੂੰ ਵਧੀਆ ਤੋਂ ਵਧੀਆ ਖਾਣਾ ਪੇਸ਼ ਕਰਨ ਨੂੰ ਕਿਹਾ। ਜਦ ਮਰਦਾਨਾ ਖਾਣਾ ਖਾ ਚੁੱਕਾ ਤਾਂ ਉਸ ਨੂੰ ਇਕ ਸੁੰਦਰ ਕਮਰੇ ਵਿਚ ਬਿਠਾ ਦਿੱਤਾ ਤੇ ਉਸ ਦੀਆਂ ਦਾਸੀਆਂ ਨਾਚ ਕਰਨ ਲੱਗੀਆਂ। ਨੂਰ ਸ਼ਾਹ ਮਰਦਾਨੇ ਪਾਸ ਬਹਿ ਗਈ ਅਤੇ ਆਪਣੀਆਂ ਜਾਦੂਮਈ ਅੱਖਾਂ ਦੇ ਤੀਰ ਉਸ ਨੂੰ ਮਾਰਨ ਲੱਗੀ, ਮਰਦਾਨਾ ਜਿਹੜਾ ਲੰਮੇ ਸਫਰਾਂ ਦਾ ਥੱਕਿਆ ਸੀ ਕੁਝ ਚਿਰ ਤਾਂ 'ਸਤ ਕਰਤਾਰ,' 'ਸਤ ਕਰਤਾਰ,' ਕਰਦਾ ਰਿਹਾ, ਪਰ ਫਿਰ ਨੂਰ ਸ਼ਾਹ ਦੇ ਜਾਦੂ ਦੇ ਪ੍ਰਭਾਵ ਹੇਠ ਹੋਸ਼ ਗਵਾ ਬੈਠਾ ਅਤੇ ਬਾਹਰਲੀ ਦੁਨੀਆਂ ਬਾਰੇ ਬਿਲਕੁਲ ਭੁੱਲ ਗਿਆ।

ਗੁਰੂ ਸਾਹਿਬ ਕਾਫੀ ਦੇਰ ਇੰਤਜ਼ਾਰ ਕਰਦੇ ਰਹੇ, ਪਰ ਜਦ ਕਾਫੀ ਸਮਾਂ ਲੰਘ ਗਿਆ ਤਾਂ ਉਹ ਸਭ ਕੁਝ ਸਮਝ ਗਏ। ਉਨ੍ਹਾਂ ਇਕ ਅਨੋਖਾ ਲਿਬਾਸ ਪਹਿਨਿਆਂ ਤੇ ਨੂਰ ਸ਼ਾਹ ਦੇ ਮਹਿਲ ਵਿਚ ਦਾਖਿਲ ਹੋ ਗਏ। ਨੂਰ ਸ਼ਾਹ ਦੀਆਂ ਦਾਸੀਆਂ ਬੜੇ ਆਦਰ ਸਤਿਕਾਰ ਨਾਲ ਉਨ੍ਹਾਂ ਨੂੰ ਉਪਰ ਨੂਰ ਸ਼ਾਹ ਦੇ ਮਹਿਲ ਵਿਚ ਲੈ ਗਈਆਂ। ਨੂਰ ਸ਼ਾਹ ਗੁਰੂ ਸਾਹਿਬ ਨੂੰ ਵੇਖਦਿਆਂ ਹੀ ਬੌਂਦਲ ਗਈ। ਕਿਥੇ ਉਹ ਆਪਣੇ ਜਾਦੂਮਈ ਨੈਣਾਂ ਦੇ ਤੀਰਾਂ ਨਾਲ ਅਗਲੇ ਨੂੰ ਆਪਣਾ ਸ਼ਿਕਾਰ ਬਣਾ ਲੈਂਦੀ ਸੀ, ਪਰ ਗੁਰੂ ਸਾਹਿਬ ਦੇ ਵੇਖਣ ਨਾਲ ਉਹ ਆਪ ਸ਼ਿਕਾਰ ਹੋ ਗਈ। ਉਸ ਦੀਆਂ ਦਾਸੀਆਂ ਕਈ ਪ੍ਰਕਾਰ ਦੇ ਪਦਾਰਥ ਲਿਆਈਆਂ, ਪਰ ਗੁਰੂ ਸਾਹਿਬ ਨੇ ਕਿਸੇ ਵਸਤੂ ਵੱਲ ਨਾ ਤਕਿਆ। ਨੂਰ ਸ਼ਾਹ ਦੀ ਹਦਾਇਤ ਉਤੇ ਉਹ ਨਾਚ ਕਰਨ ਅਤੇ ਗਾਉਣ ਲੱਗੀਆਂ। ਗੁਰੂ ਜੀ ਨੇ ਆਪਣੀ ਕੰਬਲੀ ਵਿਚੋਂ ਰਬਾਬ ਕੱਢੀ ਜਿਹੜੀ ਮਰਦਾਨਾ ਉਨ੍ਹਾਂ ਪਾਸ ਛੱਡ ਆਇਆ ਸੀ ਅਤੇ ਰਬਾਬ ਦੀਆਂ ਤਾਰਾਂ ਨੂੰ ਉਨ੍ਹਾਂ ਟੁਣਕਾਇਆ। ਫਿਰ ਅੱਖਾਂ ਮੀਟ ਕੇ ਉਹ ਇਕ ਸ਼ਬਦ ਦਾ ਗਾਇਨ ਕਰਨ ਲੱਗੇ। ਉਨ੍ਹਾਂ ਦੀ ਆਵਾਜ਼ ਜਦ ਮਰਦਾਨੇ ਨੇ ਸੁਣੀ ਤਾਂ ਉਹ ਵੀ ਹੋਸ਼ ਵਿਚ ਆ ਗਿਆ ਅਤੇ ਗੁਰੂ ਜੀ ਦੇ ਆ ਚਰਣੀਂ ਪਿਆ। ਦੂਸਰੇ ਪਾਸੇ ਦਾਸੀਆਂ ਨਾਚ ਗਾਉਣਾ ਭੁੱਲ ਗਈਆਂ ਅਤੇ ਨੂਰ ਸ਼ਾਹ ਵੀ ਹੋਸ਼ ਗਵਾ ਬੈਠੀ। ਇਲਾਹੀ ਜੋਤ ਨੂੰ ਵੇਖ ਕੇ ਉਹ ਗੁਰੂ ਜੀ ਦੇ ਚਰਣੀਂ ਆ ਪਈ ਅਤੇ ਬੇਨਤੀਆਂ ਕਰਨ ਲੱਗੀ। ਗੁਰੂ ਜੀ ਨੇ ਉਸ ਨੂੰ ਬੁਰੇ ਕੰਮਾਂ ਤੋਂ ਰੋਕਿਆ। ਉਹ ਵੀ ਗੁਰੂ ਜੀ ਦੀ ਸਿੱਖ ਅਤੇ ਪ੍ਰਚਾਰਕ ਬਣੀ।

# ਵਸਦਾ ਰਵ੍ਹੇ - ਉਜੜ ਜਾਵੇ

ਗੁਰੂ ਜੀ ਨੂਰ ਸ਼ਾਹ ਦੀ ਬੇਨਤੀ ਪ੍ਰਵਾਨ ਕਰ ਕੇ ਕੁਝ ਸਮਾਂ ਕਾਮਰੂਪ ਠਹਿਰੇ। ਇਸ ਦੌਰਾਨ ਨੂਰ ਸ਼ਾਹ ਨੇ ਆਪਣੀ ਸਾਰੀ ਜਾਇਦਾਦ ਲੋਕਾਂ ਵਿਚ ਵੰਡ ਦਿੱਤੀ ਅਤੇ ਆਪਣੇ ਦਾਸ ਦਾਸੀਆਂ ਨੂੰ ਆਜ਼ਾਦ ਕਰ ਦਿੱਤਾ। ਉਸ ਆਪਣਾ ਨਵਾਂ ਨਾਂ 'ਪਾਰਬਤੀ' ਰੱਖ ਲਿਆ। ਅਤੇ ਉਹ ਤਨੋਂ ਮਨੋਂ ਸਿੱਖੀ ਦੇ ਪ੍ਰਚਾਰ ਵਿਚ ਰੁੱਝ ਗਈ।

ਇਸ ਤਰ੍ਹਾਂ ਨੂਰ ਸ਼ਾਹ ਦਾ ਉਧਾਰ ਕਰਕੇ ਗੁਰੂ ਜੀ ਫਿਰ ਆਪਣੇ ਪੰਧ 'ਤੇ ਚੱਲ ਪਏ। ਪਿੰਡੋ-ਪਿੰਡੀ ਸਿੱਖੀ ਦਾ ਪ੍ਰਚਾਰ ਕਰਦੇ ਉਹ ਇਕ ਪਿੰਡ ਦੇ ਬਾਹਰ ਜਾ ਬੈਠੇ। ਕੁਝ ਸਮਾਂ ਠਹਿਰ ਕੇ ਭਾਈ ਮਰਦਾਨੇ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਜੇ ਹੁਕਮ ਹੋਵੇ ਤਾਂ ਉਹ ਪਿੰਡ ਵਿਚ ਜਾ ਕੇ ਕੁਝ ਖਾ ਪੀ ਆਵੇ। ਗੁਰੂ ਜੀ ਨੇ ਉਸ ਨੂੰ ਜਾਣ ਦੀ ਆਗਿਆ ਦੇ ਦਿੱਤੀ। ਭਾਈ ਮਰਦਾਨਾ ਬੜੇ ਚਾਅ ਨਾਲ ਪਿੰਡ ਵਿਚ ਚਲਾ ਗਿਆ, ਪਰ ਜਦ ਉਹ ਪਿੰਡ ਵਿਚ ਜਾ ਕੇ ਪਰਸ਼ਾਦਿਆਂ ਦੀ ਮੰਗ ਕਰਨ ਲੱਗਾ ਤਾਂ ਲੋਕ ਉਸ ਦੇ ਪਿੱਛੇ ਪੈ ਗਏ, ਉਹ ਜਿਸ ਘਰ ਵੀ ਜਾਵੇ ਉਸ ਘਰ ਦੇ ਹੀ ਲੋਕ ਉਸ ਨੂੰ ਗਾਲ੍ਹਾਂ ਕੱਢ ਕੇ ਬਾਹਰ ਭਜਾ ਦੇਣ। ਜੇ ਭਾਈ ਮਰਦਾਨਾ ਮਿੰਨਤ ਤਰਲਾ ਵੀ ਕਰਦਾ ਤਾਂ ਉਹ ਉਸ ਦੇ ਪਿੱਛੇ ਕੁੱਤੇ ਪਵਾ ਦਿੰਦੇ। ਸਾਰਾ ਪਿੰਡ ਫਿਰ ਕੇ ਭੁੱਖਾ ਤਿਹਾਇਆ ਭਾਈ ਮਰਦਾਨਾ ਸਾਹੋ-ਸਾਹੀ ਹੋਇਆ, ਗੁਰੂ ਜੀ ਪਾਸ ਪਰਤ ਆਇਆ। ਉਹ ਬੜਾ ਦੁਖੀ ਹੋ ਕੇ ਗੁਰੂ ਜੀ ਨੂੰ ਕਹਿਣ



ਲੱਗਾ, "ਇਸ ਪਿੰਡ ਦੇ ਲੋਕ ਬੜੇ ਦੁਸ਼ਟ ਅਤੇ ਬੇਰਹਿਮ ਹਨ, ਮੈਨੂੰ ਉਨ੍ਹਾਂ ਰੋਟੀ ਪਾਣੀ ਕੀ ਦੇਣਾ ਸੀ, ਬਲਕਿ ਗਾਲ੍ਹਾਂ ਕੱਢੀਆਂ ਅਤੇ ਮਗਰ ਕੁੱਤੇ ਪਵਾਏ ਹਨ।" ਗੁਰੂ ਜੀ ਮੁਸਕਰਾਉਣ ਲੱਗੇ। ਏਨੇ ਚਿਰ ਵਿਚ ਪਿੰਡ ਦੇ ਕੁਝ ਲੋਕ ਅਤੇ ਮੁੰਡਿਆਂ ਦੀ ਟੋਲੀ ਵੀ ਗੁਰੂ ਜੀ ਦੇ ਡੇਰੇ ਵੱਲ ਆਉਂਦੀ ਵਿਖਾਈ ਦਿੱਤੀ। ਗੁਰੂ ਜੀ ਕਹਿਣ ਲੱਗੇ, "ਮਰਦਾਨਿਆਂ ਤੇਰੇ ਸਾਥੀ ਤਾਂ ਏਥੇ ਪਹੁੰਚ ਗਏ ਹਨ।" ਮਰਦਾਨਾ ਹੱਸ ਪਿਆ ਅਤੇ ਬੜੇ ਮਾਣ ਨਾਲ ਕਹਿਣ ਲੱਗਾ, "ਹੁਣ ਮੈਨੂੰ ਕੋਈ ਡਰ ਨਹੀਂ। ਹੁਣ ਮੈਂ ਆਪਣੇ ਖਸਮ ਪਾਸ ਪਹੁੰਚ ਗਿਆ ਹਾਂ।"

ਕੁਝ ਦੇਰ ਬਾਅਦ ਉਹ ਲੋਕ ਗੁਰੂ ਜੀ ਪਾਸ ਪਹੁੰਚ ਗਏ ਅਤੇ ਕਹਿਣ ਲੱਗੇ,"ਓਹ ਫਕੀਰੋ ! ਇਥੇ ਕੀ ਕਰਦੇ ਹੋ, ਨਿਕਲੋ ਇਸ ਪਿੰਡ ਦੀ ਹੱਦੋਂ ਬਾਹਰ।"

ਗੁਰੂ ਜੀ ਹੱਸ ਕੇ ਬੋਲੇ, "ਭਲਿਓ ਪੁਰਸ਼ੋ! ਅਸੀਂ ਕਿਹੜਾ ਇਥੇ ਵਸਣ ਆਏ ਹਾਂ, ਅਸੀਂ ਤਾਂ ਚਲੇ ਹਾਂ, ਸਾਡੀ ਤਾਂ ਪਰਮਾਤਮਾ ਅੱਗੇ ਇਹੋ ਅਰਦਾਸ ਹੈ ਕਿ ਤੁਸੀਂ ਸਦਾ ਇਥੇ ਵਸਦੇ ਰਹੋ।" ਪਿੰਡ ਦੇ ਲੋਕ ਇਹ ਅਸੀਸ ਸੁਣ ਕੇ ਹੈਰਾਨ ਹੋਏ ਅਤੇ ਫਿਰ ਹੋਰ ਕੁਝ ਨਾ ਬੋਲੇ। ਗੁਰੂ ਜੀ ਨੇ ਭਾਈ ਮਰਦਾਨੇ ਨੂੰ ਓਥੋਂ ਚਲਣ ਦਾ ਇਸ਼ਾਰਾ ਕੀਤਾ।

ਉਸ ਪਿੰਡ ਤੋਂ ਚਲਕੇ ਗੁਰੂ ਜੀ ਅਤੇ ਭਾਈ ਮਰਦਾਨਾ ਚਲਦੇ-ਚਲਦੇ ਇਕ ਹੋਰ ਪਿੰਡ ਪਹੁੰਚ ਗਏ। ਇਸ ਪਿੰਡ ਦੇ ਵੀ ਬਾਹਰ ਵਾਰ ਉਨ੍ਹਾਂ ਆਪਣਾ ਡੇਰਾ ਜਮਾ ਲਿਆ ਅਤੇ ਰੱਬੀ ਕੀਰਤਨ ਵਿਚ ਜੁੜ ਗਏ। ਜਦ ਕੁਝ ਸਮੇਂ ਬਾਅਦ ਪਿੰਡ ਦੇ ਲੋਕਾਂ ਨੂੰ ਪਤਾ ਲੱਗਾ ਕਿ ਦੋ ਸਾਧੂਆਂ ਨੇ ਉਨ੍ਹਾਂ ਦੇ ਪਿੰਡ ਦੇ ਬਾਹਰ ਉਤਾਰਾ ਕੀਤਾ ਹੈ ਤਾਂ ਉਹ ਵਹੀਰਾਂ ਘੱਤ ਕੇ ਗੁਰੂ ਜੀ ਪਾਸ ਆ ਪੁੱਜੇ। ਗੁਰੂ ਜੀ ਨੂੰ ਮੱਥਾ ਟੇਕ ਉਹ ਸਾਰੇ ਉਨ੍ਹਾਂ ਦੇ ਪਾਸ ਬੈਠ ਗਏ ਅਤੇ ਰੱਬੀ ਕੀਰਤਨ ਸੁਣਨ ਲੱਗੇ। ਜਦ ਕੀਰਤਨ ਦਾ ਭੋਗ ਪੈ ਗਿਆ ਤਾਂ ਉਨ੍ਹਾਂ ਲੋਕਾਂ ਨੇ ਬੇਨਤੀ ਕੀਤੀ ਕਿ ਸਾਡੇ ਪਿੰਡ ਪਧਾਰੋ ਅਤੇ ਸਾਨੂੰ ਸੇਵਾ ਦਾ ਮੌਕਾ ਦੇਵੋ। ਪਰ ਜਦ ਗੁਰੂ ਜੀ ਨੇ ਪਿੰਡ ਵਿਚ ਜਾਣ ਤੋਂ ਨਾਂਹ ਕਰ ਦਿੱਤੀ ਤਾਂ ਉਹ ਕਈ ਪ੍ਰਕਾਰ ਦੇ ਪਦਾਰਥ ਬਣਾ ਕੇ ਉਨ੍ਹਾਂ ਪਾਸ ਲੈ ਆਏ। ਮਰਦਾਨਾ ਜਿਹੜਾ ਅੱਗੇ ਹੀ ਭੁੱਖ ਨਾਲ ਬੇਚੈਨ ਸੀ, ਸੋਹਣੇ ਪਦਾਰਥ ਖਾ ਕੇ ਬਹੁਤ ਪ੍ਰਸੰਨ ਹੋਇਆ। ਚੰਗੀ ਸੇਵਾ ਹੁੰਦੀ ਵੇਖ ਕੇ ਮਰਦਾਨੇ ਦੇ ਕਹਿਣ 'ਤੇ ਗੁਰੂ ਜੀ ਉਥੇ ਕੁੱਝ ਦਿਨ ਠਹਿਰੇ। ਜਦ ਉਹ ਪਿੰਡ ਨੂੰ ਅਲਵਿਦਾ ਕਹਿ ਕੇ ਚੱਲਣ ਲੱਗੇ ਤਾਂ ਉਹ ਬੋਲੇ, "ਇਹ ਨਗਰ ਉਜੜ ਜਾਵੇ।"

ਭਾਈ ਮਰਦਾਨਾ ਗੁਰੂ ਜੀ ਦੀ ਇਹ ਬਦਅਸੀਸ ਸੁਣ ਕੇ ਬਹੁਤ ਹੈਰਾਨ ਹੋਇਆ ਅਤੇ ਕਹਿਣ ਲੱਗਾ, "ਮਹਾਰਾਜ! ਤੁਹਾਡੇ ਰੰਗ ਵੀ ਨਿਆਰੇ ਹਨ, ਜਿਸ ਨਗਰ ਦੇ ਲੋਕਾਂ ਨੇ ਸਾਨੂੰ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਉਸ ਨੂੰ ਤੁਸੀਂ ਅਸ਼ੀਰਵਾਦ ਦਿੱਤਾ ਕਿ ਵਸਦੇ ਰਹੋ ਅਤੇ ਜਿਸ ਨਗਰ ਦੇ ਲੋਕਾਂ ਸਾਡੀ ਏਨੀ ਸੇਵਾ ਕੀਤੀ ਉਸ ਨੂੰ ਸਰਾਪ ਦੇ ਦਿੱਤਾ ਕਿ ਉਜੜ ਜਾਵੋ। ਇਸ ਵਿਚ ਕੀ ਭੇਦ ਹੈ, ਮੈਨੂੰ ਦੱਸੋ ਜੀ।"

ਗੁਰੂ ਜੀ ਨੇ ਫੁਰਮਾਇਆ, "ਉਹ ਮਲੀਨ ਤੇ ਨੀਚ ਬੁੱਧੀ ਦੇ ਲੋਕ ਉਸ ਨਗਰ ਵਿੱਚ ਹੀ ਵਸਦੇ ਰਹਿਣ ਤਾਂ ਠੀਕ ਹੈ, ਬਾਹਰ ਜਾ ਕੇ ਉਹ ਆਪਣੀ ਭ੍ਰਿਸ਼ਟ ਬੁੱਧੀ ਦੀ ਵਰਤੋਂ ਕਰਨਗੇ। ਪਰ ਇਸ ਪਿੰਡ ਦੇ ਲੋਕ ਜੇ ਉਜੜ ਕੇ ਕਿਸੇ ਹੋਰ ਪਿੰਡ ਜਾ ਕੇ ਵਸਣਗੇ ਤਾਂ ਉਨ੍ਹਾਂ ਨੂੰ ਵੀ ਆਪਣੇ ਵਰਗਾ ਕਰ ਲੈਣਗੇ।"

# ਜਗਨ-ਨਾਥ ਪੁਰੀ

ਗੁਰੂ ਜੀ ਅਤੇ ਭਾਈ ਮਰਦਾਨਾ ਜੀ ਉਸ ਸੰਤ ਬਿਰਤੀ ਵਾਲੇ ਲੋਕਾਂ ਦੇ ਪਿੰਡ ਤੋਂ ਵਿਦਾਇਗੀ ਲੈ ਕੇ ਅੱਗੇ ਚੱਲ ਪਏ। ਭਾਈ ਮਰਦਾਨਾ ਉਦਾਸ-ਚਿੱਤ ਨਾਲ ਤੁਰਿਆ ਜਾ ਰਿਹਾ ਸੀ। ਭਾਈ ਮਰਦਾਨੇ ਨੂੰ ਉਦਾਸ ਵੇਖ ਕੇ ਅੰਤਰਜਾਮੀ ਗੁਰੂ ਜੀ ਸਭ ਕੁਝ ਸਮਝ ਗਏ। ਉਹ ਬੋਲੇ, "ਮਰਦਾਨੇ! ਤੂੰ ਉਦਾਸ ਹੋ ਗਿਆ ਏਂ, ਮੇਰਾ ਖਿਆਲ ਹੈ, ਤੈਨੂੰ ਉਸ ਪਿੰਡ ਦੇ ਕੁੱਤੇ ਯਾਦ ਆ ਰਹੇ ਹਨ ਜਿਨ੍ਹਾਂ ਤੈਨੂੰ ਸਾਹੋ-ਸਾਹ ਕਰ ਦਿੱਤਾ ਸੀ, ਪਰ ਇਕ ਗੱਲ ਮੈਂ ਦੱਸ ਦੇਵਾਂ ਕਿ ਉਹ ਲੋਕ ਵੀ ਸੁਖੀ ਨਹੀਂ ਰਹਿਣਗੇ, ਕਿਉਂਕਿ ਉਹ ਆਪਣੇ ਚੰਦਰੇ ਸੁਭਾਅ ਕਰਕੇ ਬਾਕੀ ਇਲਾਕੇ ਨਾਲੋਂ ਟੁੱਟ ਜਾਣਗੇ ਤੇ ਆਪਿਸ ਵਿਚ ਹੀ ਲੜਦੇ ਮਰ ਜਾਣਗੇ।" ਭਾਈ ਮਰਦਾਨੇ ਦਾ ਮਨ ਗੁਰੂ ਜੀ ਦਾ ਇਹ ਬਚਨ ਸੁਣ ਕੇ ਸ਼ਾਂਤ ਹੋ ਗਿਆ।

ਤੁਰਦੇ ਤੁਰਦੇ ਉਹ ਬਿਹਾਰ, ਬੰਗਾਲ ਅਤੇ ਬਰਮਾ ਵਿਚ ਦੀ ਹੁੰਦੇ ਹੋਏ ਉਥੇ ਪੁੱਜੇ, ਜਿਥੇ ਹਿੰਦੂਆਂ ਦਾ ਪਵਿੱਤਰ ਧਾਰਮਿਕ ਅਸਥਾਨ 'ਪੁਰੀ' ਹੈ। ਪੁਰੀ, ਵੈਸ਼ਨੂੰ ਹਿੰਦੂਆਂ ਦਾ ਬੜਾ ਪਵਿੱਤਰ ਅਸਥਾਨ ਹੈ। ਏਥੇ ਕ੍ਰਿਸ਼ਨ ਜੀ ਦੀ ਇਕ ਵੱਡੇ ਆਕਾਰ ਦੀ ਮੂਰਤੀ ਹੈ ਜਿਸ ਨੂੰ ਜਗਨ-ਨਾਥ ਕਿਹਾ ਜਾਂਦਾ ਹੈ। ਇਸ ਮੂਰਤੀ ਨੂੰ ਰੱਥ ਵਿਚ ਬਿਠਾ ਕੇ ਜਲੂਸ ਕਢਿਆ ਜਾਂਦਾ ਹੈ, ਜਿਸ ਨੂੰ ਰਥ-ਯਾਤਰਾ ਕਿਹਾ ਜਾਂਦਾ ਹੈ।

ਉਨ੍ਹਾਂ ਦਿਨਾਂ ਵਿਚ ਇਹ ਵਹਿਮ ਸੀ ਕਿ ਜਿਹੜਾ ਵਿਅਕਤੀ ਇਸ ਰੱਥ ਦੇ ਅੱਗੇ ਆ ਕੇ ਜਾਨ ਦੇ ਦਿੰਦਾ ਹੈ, ਉਹ ਮੁਕਤ ਹੋ ਜਾਂਦਾ ਹੈ। ਗੁਰੂ ਜੀ ਅਜਿਹੇ ਆਤਮਘਾਤੀ ਵਹਿਮ ਨੂੰ ਦੂਰ ਕਰਨ ਲਈ ਉਥੇ ਪੁੱਜੇ।



ਪੁਰੀ ਪਹੁੰਚ ਕੇ ਗੁਰੂ ਜੀ ਨੇ ਜਗਨ-ਨਾਥ ਦੇ ਮੰਦਰ ਦੇ ਬਾਹਰ ਹੀ ਆਪਣਾ ਡੇਰਾ ਜਮਾ ਲਿਆ ਅਤੇ ਇਲਾਹੀ ਕੀਰਤਨ ਵਿਚ ਵਿਲੀਨ ਹੋ ਗਏ। ਹਜ਼ਾਰਾਂ ਦੀ ਗਿਣਤੀ ਵਿਚ ਸ਼ਰਧਾਲੂ ਉਸ ਬੁੱਤ ਦੀ ਪੂਜਾ ਕਰਨ ਵਾਸਤੇ ਆਉਂਦੇ ਸਨ। ਜਦ ਉਨ੍ਹਾਂ ਨੇ ਗੁਰੂ ਜੀ ਦੇ ਅੰਮ੍ਰਿਤ ਭਰੇ ਬੋਲਾਂ ਨੂੰ ਸੁਣਿਆਂ ਤਾਂ ਉਹ ਕੀਲੇ ਗਏ ਅਤੇ ਸਾਰੇ ਗੁਰੂ ਜੀ ਪਾਸ ਆ ਕੇ ਕੀਰਤਨ ਦਾ ਆਨੰਦ ਮਾਨਣ ਲੱਗੇ। ਉਨ੍ਹਾਂ ਇਹ ਅਨੁਭਵ ਕੀਤਾ ਕਿ ਕ੍ਰਿਸ਼ਨ ਦੀ ਮੂਰਤੀ ਤਾਂ ਕੁਝ ਬੋਲਦੀ ਨਹੀਂ, ਪਰ ਉਹ ਮਹਾਤਮਾ ਤਾਂ ਉਨ੍ਹਾਂ ਦੇ ਮਨ ਦੀਆਂ ਖਿੜਕੀਆਂ ਖੋਲ੍ਹ ਰਿਹਾ ਹੈ। ਉਹ ਹਜ਼ਾਰਾਂ ਦੀ ਗਿਣਤੀ ਵਿਚ ਗੁਰੂ ਜੀ ਪਾਸ ਆਉਣ ਲੱਗੇ। ਫਿਰ ਕੀ ਸੀ ? ਪੰਡਿਤ ਤੇ ਪੁਜਾਰੀ ਵੀ ਹਿਲ ਗਏ, ਉਨ੍ਹਾਂ ਦੇ ਮਨ ਤਾਂ ਗੁਰੂ ਜੀ ਨਾਲ ਸਨ ਪਰ ਉਨ੍ਹਾਂ ਦੇ ਸੰਸਾਰਿਕ ਸਰੀਰ ਮਾਇਆ ਦੇ ਮੋਹ ਵਿਚ ਡੁੱਬੇ ਹੋਏ ਸਨ।

ਇਕ ਦਿਨ ਜਦ ਉਹ ਸ੍ਰੀ ਕ੍ਰਿਸ਼ਨ ਦੇ ਬੁੱਤ ਦੀ ਆਰਤੀ ਉਤਾਰ ਰਹੇ ਸਨ ਤਾਂ ਗੁਰੂ ਜੀ ਬਾਹਰ ਆਪਣੇ ਡੇਰੇ ਵਿਚ ਬੈਠੇ ਪਰਮਾਤਮਾ ਦੀ ਆਰਤੀ ਉਤਾਰਨ ਲੱਗੇ। ਸਾਰੀ ਸੰਗਤ ਜਿਹੜੀ ਕ੍ਰਿਸ਼ਨ ਦੇ ਬੁੱਤ ਦੀ ਆਰਤੀ ਵਿਚ ਲੱਗੀ ਸੀ ਗੁਰੂ ਜੀ ਦੀ ਸੰਗਤ ਵਿਚ ਆ ਜੁੜੀ। ਗੁਰੂ ਜੀ ਨੇ ਉਨ੍ਹਾਂ ਲੋਕਾਂ ਨੂੰ ਉਪਦੇਸ਼ ਦਿੱਤਾ ਕਿ ਤੁਸੀਂ ਇਕ ਮੰਦਰ ਦੇ ਘੇਰੇ ਵਿਚ ਬੈਠੇ ਇਕ ਬੁੱਤ ਰੂਪੀ ਜਗਨ-ਨਾਥ ਦੀ ਆਰਤੀ ਉਤਾਰ ਰਹੇ ਹੋ, ਪਰ ਮੈਂ ਤਾਂ ਇਸ ਕਾਇਨਾਤ ਨੂੰ ਬਣਾਉਣ ਵਾਲੇ ਜਗਤ ਦੇ ਨਾਥ ਦੀ ਆਰਤੀ ਉਤਾਰ ਰਿਹਾ ਹਾਂ, ਇਸ ਆਰਤੀ ਵਿਚ ਕਿਸੇ ਪ੍ਰਕਾਰ ਦੀ ਸਮੱਗਰੀ ਦੀ ਲੋੜ ਨਹੀਂ। ਜੋ ਵੀ ਸਮੱਗਰੀ ਤੁਸੀਂ ਇਸ ਆਰਤੀ ਲਈ ਵਰਤਦੇ ਹੋ, ਉਹ ਤਾਂ ਇਸ ਕਾਇਨਾਤ ਵਿਚ ਪਹਿਲਾਂ ਹੀ ਮੌਜੂਦ ਹੈ। ਫਿਰ ਗੁਰੂ ਜੀ ਨੇ ਉਨ੍ਹਾਂ ਨੂੰ ਜਗਨ-ਨਾਥ ਦੀ ਅਸਲ ਆਰਤੀ ਸੁਣਾਈ। ਜਿਸ ਦਾ ਭਾਵ ਹੈ ਕਿ ਆਰਤੀ ਵਾਸਤੇ ਜੋ ਥਾਲ ਵਰਤਿਆ ਜਾਂਦਾ ਹੈ ਉਹ ਸਾਡਾ ਆਕਾਸ਼ ਹੈ, ਜੋ ਇਸ ਵਿਚ ਦੀਵੇ ਜਗਾਏ ਜਾਂਦੇ ਹਨ, ਉਹ ਸਾਡੇ ਚੰਦ, ਸੂਰਜ ਅਤੇ ਤਾਰੇ ਹਨ, ਧੂਪ ਹਵਾ ਦੀ ਸੁਗੰਧ ਹੈ, ਅਨਹਦ ਸ਼ਬਦ ਨਗਾਰੇ ਦਾ ਰੂਪ ਹੈ। ਉਸ ਦੇ ਹਜ਼ਾਰਾਂ ਰੂਪ ਅਤੇ ਨੇਤਰ ਹੋਣ ਦੇ ਬਾਵਜੂਦ ਵੀ ਉਹ ਇਨ੍ਹਾਂ ਸਭ ਕੁਝ ਤੋਂ ਰਹਿਤ ਹੈ। ਉਸਦੇ ਹਜ਼ਾਰਾਂ ਪਵਿੱਤਰ ਚਰਣ ਹਨ, ਪਰ ਅਸਲ ਵਿਚ ਉਸਦਾ ਕੋਈ ਵੀ ਪੈਰ ਨਹੀਂ। ਉਸ ਦੀ ਅਥਾਹ ਸੁੰਘਣ ਸ਼ਕਤੀ ਹੈ ਪਰ ਉਸਦਾ ਕੋਈ ਨੱਕ ਨਹੀਂ। ਜੋ ਕੁਝ ਸਾਨੂੰ ਦਿੱਸ ਰਿਹਾ ਹੈ, ਸਭ ਕੁਝ ਉਹੀ ਆਪ ਹੈ। ਇਸ ਲਈ ਉਹ ਕਿਤੇ ਇਕ ਥਾਂ 'ਤੇ ਬੁੱਤ ਰੂਪ ਵਿਚ ਨਹੀਂ ਟਿਕਿਆ ਹੋਇਆ ਅਤੇ ਨਾ ਹੀ ਉਹ ਕਿਸੇ ਰਥ ਦੀ ਯਾਤਰਾ ਕਰਦਾ ਹੈ। ਮਨੁੱਖੀ ਜਨਮ ਅਮੋਲਕ ਹੈ, ਇਹ ਸਰੀਰ, ਜਗਤ ਦਾ ਨਾਥ ਮਨੁੱਖ ਨੂੰ ਇਕ ਵਾਰ ਹੀ ਦਿੰਦਾ ਹੈ। ਇਸ ਅਮੋਲਕ ਸਰੀਰ ਨੂੰ ਰੱਥ ਅੱਗੇ ਸੁੱਟ ਕੇ ਆਤਮਘਾਤ ਕਰਨਾ ਪਰਮਾਤਮਾ ਦੇ ਹੁਕਮਾਂ ਦੀ ਉਲੰਘਣਾ ਹੈ। ਇਸ ਸਰੀਰ ਨੂੰ ਕਿਸੇ ਚੰਗੇ ਕੰਮਾਂ ਵਿਚ ਲਾਵੋ, ਤੁਹਾਡੇ ਚੰਗੇ ਕਰਮ ਹੀ ਤੁਹਾਨੂੰ ਪ੍ਰਭੂ ਨਾਲ ਮਿਲਾਉਣ ਲਈ ਪੁਲ ਦਾ ਕੰਮ ਕਰਨਗੇ।

# ਰੁਹੇਲ ਖੰਡ

ਜਗਨ-ਨਾਥ ਪੁਰੀ ਦੇ ਲੋਕਾਂ ਨੂੰ ਉਪਦੇਸ਼ ਦੇ ਕੇ ਗੁਰੂ ਜੀ ਰੁਹੇਲ ਖੰਡ ਵੱਲ ਚਲ ਗਏ। ਉਨ੍ਹਾਂ ਸਮਿਆਂ ਵਿਚ ਰੁਹੇਲ ਖੰਡ ਇਕ ਬਹੁਤ ਪਛੜਿਆ ਇਲਾਕਾ ਸੀ। ਇਥੋਂ ਦੇ ਵਸਨੀਕ ਬੜੇ ਜ਼ਾਲਿਮ ਅਤੇ ਵਹਿਸ਼ੀ ਸਨ। ਉਹ ਲੋਕ ਦੂਰ ਦੂਰ ਤਕ ਨਿਕਲ ਜਾਂਦੇ ਸਨ ਅਤੇ ਮੁਸਾਫਰਾਂ ਨੂੰ ਜ਼ਬਰਦਸਤੀ ਫੜ ਲਿਆਉਂਦੇ ਸਨ ਅਤੇ ਫਿਰ ਉਨ੍ਹਾਂ ਨੂੰ ਆਪਣਾ ਗੁਲਾਮ ਬਣਾ ਲੈਂਦੇ ਸਨ। ਉਨ੍ਹਾਂ ਦਾਸਾਂ ਪਾਸੋਂ ਉਹ ਬੜੀ ਬੇਰਹਿਮੀ ਅਤੇ ਬੇਕਿਰਕੀ ਨਾਲ ਕੰਮ ਲੈਂਦੇ ਸਨ। ਗੁਰੂ ਜੀ ਉਨ੍ਹਾਂ ਗੁਲਾਮਾਂ ਦਾ ਛੁਟਕਾਰਾ ਕਰਵਾਉਣਾ ਚਾਹੁੰਦੇ ਸਨ। ਇਸ ਲਈ ਉਹ ਜਾਣ ਬੁਝ ਕੇ ਰੁਹੇਲ ਖੰਡ ਦੇ ਖੇਤਰ ਵਿਚ ਪਹੁੰਚ ਗਏ। ਕੁਝ ਰੁਹੇਲਿਆਂ ਨੇ ਜਦ ਉਨ੍ਹਾਂ ਨੂੰ ਵੇਖਿਆ ਤਾਂ ਉਨ੍ਹਾਂ ਨੂੰ ਫੜ ਕੇ ਰੁਹੇਲ ਖੰਡ ਲੈ ਗਏ। ਉਥੇ ਜਾ ਕੇ ਉਨ੍ਹਾਂ ਨੇ ਗੁਰੂ ਜੀ ਅਤੇ ਮਰਦਾਨੇ ਨੂੰ ਇਕ ਰੁਹੇਲਾ ਸਰਦਾਰ ਪਾਸ ਵੇਚ ਦਿੱਤਾ। ਉਹ ਰੁਹੇਲਾ ਸਰਦਾਰ ਬਹੁਤ ਜ਼ਾਲਿਮ ਅਤੇ ਨਿਰਦਈ ਸੀ। ਉਹ ਆਪਣੇ ਦਾਸਾਂ ਨੂੰ ਬਹੁਤ ਕਸ਼ਟ ਦਿੰਦਾ ਸੀ ਅਤੇ ਥੋੜ੍ਹੀ ਜੇਹੀ ਖੁਰਾਕ ਦੇ ਕੇ ਬਹੁਤ ਜ਼ਿਆਦਾ ਕੰਮ ਲੈਂਦਾ ਸੀ। ਉਸ ਨੇ ਬਹੁਤ ਸਾਰੇ ਬਦਮਾਸ਼ ਰੱਖੇ ਹੋਏ ਸਨ, ਜਿਸ ਕਰਕੇ ਹੋਰ ਰੁਹੇਲੇ ਉਸ ਪਾਸੋਂ ਬਹੁਤ ਡਰਦੇ ਸਨ।



ਗੁਰੂ ਜੀ ਅਤੇ ਭਾਈ ਮਰਦਾਨੇ ਨੂੰ ਸਿੱਧੇ ਸਾਦੇ ਬੰਦੇ ਸਮਝ ਕੇ ਉਸ ਆਪਣੇ ਘਰ ਦੀ ਸੇਵਾ ਵਾਸਤੇ ਰੱਖ ਲਿਆ, ਗੁਰੂ ਜੀ ਬੜੀ ਨਿਮ੍ਰਤਾ ਨਾਲ ਸਭ ਕੰਮ ਕਰਦੇ ਸਨ। ਜਿਹੜਾ ਵੀ ਕੰਮ ਉਨ੍ਹਾਂ ਨੂੰ ਸੌਂਪਿਆ ਜਾਂਦਾ ਉਹ ਬੜੇ ਸੁਚੱਜੇ ਢੰਗ ਨਾਲ ਕਰਦੇ। ਰੁਹੇਲਾ ਸਰਦਾਰ ਗੁਰੂ ਜੀ ਦੇ ਕੰਮ 'ਤੇ ਬਹੁਤ ਖ਼ੁਸ਼ ਸੀ। ਪਰ ਜਦ ਵੀ ਕਦੇ ਉਹ ਗੁਰੂ ਸਾਹਿਬ ਜੀ ਨਾਲ ਅੱਖਾਂ ਮਿਲਾਉਂਦਾ ਤਾਂ ਉਸ ਦੇ ਸਰੀਰ ਵਿਚ ਇਕ ਝਰਨਾਹਟ ਛਿੜ ਜਾਂਦੀ।

ਜਦ ਕੁਝ ਰਾਤ ਬੀਤ ਜਾਂਦੀ ਅਤੇ ਬਾਕੀ ਸਭ ਦਾਸ ਸੌਂ ਜਾਂਦੇ ਤਾਂ ਗੁਰੂ ਜੀ ਇਲਾਹੀ ਕੀਰਤਨ ਕਰਨ ਲੱਗ ਜਾਂਦੇ। ਰੁਹੇਲੇ ਸਰਦਾਰ ਅਤੇ ਉਸ ਦੀਆਂ ਪਤਨੀਆਂ ਦੇ ਕੰਨੀਂ ਕਈ ਵਾਰ ਇਹ ਆਵਾਜ਼ ਪਈ ਅਤੇ ਰੁਹੇਲਾ ਸਰਦਾਰ ਇਸ ਆਵਾਜ਼ ਨੂੰ ਬੜੇ ਧਿਆਨ ਨਾਲ ਸੁਣਦਾ, ਪਰ ਦਾਸਾਂ ਦਾ ਡੇਰਾ ਕੁਝ ਦੂਰ ਹੋਣ ਕਰਕੇ ਉਸ ਨੂੰ ਇਹ ਪਤਾ ਨਾ ਲੱਗਦਾ ਕਿ ਉਹ ਇਲਾਹੀ ਸੁਰੀਲੀ ਆਵਾਜ਼ ਕਿਥੋਂ ਆ ਰਹੀ ਸੀ। ਇਕ ਰਾਤ ਨੂੰ ਜਦ ਉਸ ਰੁਹੇਲੇ ਨੇ ਉਸ ਇਲਾਹੀ ਸੁਰ ਨੂੰ ਫਿਰ ਸੁਣਿਆਂ ਤਾਂ ਉਹ ਉਸ ਆਵਾਜ਼ ਦੀ ਤਲਾਸ਼ ਵਿਚ ਨਿਕਲ ਤੁਰਿਆ। ਇਹ ਆਵਾਜ਼ ਉਸ ਨੂੰ ਦਾਸਾਂ ਦੇ ਇਹਾਤੇ ਵੱਲੋਂ ਆਉਂਦੀ ਸੁਣਾਈ ਦਿੱਤੀ। ਰੁਹੇਲੇ ਦੇ ਘਰ ਵਿੱਚ ਸੱਤ ਅੱਠ ਨੌਕਰ ਸਨ ਜਿਹੜੇ ਕਿ ਰਾਤ ਨੂੰ ਇਕ ਇਹਾਤੇ ਵਿਚ ਬੰਦ ਕੀਤੇ ਜਾਂਦੇ ਸਨ ਅਤੇ ਬਾਹਰਵਾਰ ਪਹਿਰਾ ਲਾਇਆ ਜਾਂਦਾ ਸੀ ਤਾਂਕਿ ਕੋਈ ਭੱਜ ਨ ਜਾਵੇ। ਰੁਹੇਲਾ ਸਰਦਾਰ ਮਸ਼ਾਲ ਲੈ ਕੇ ਜਦ ਇਹਾਤੇ ਵਿਚ ਦਾਖਿਲ ਹੋਇਆ ਤਾਂ ਉਹ ਕੀ ਵੇਖਦਾ ਹੈ ਕਿ ਗੁਰੂ ਜੀ ਸ਼ਬਦ ਦਾ ਗਾਇਨ ਕਰ ਰਹੇ ਸਨ ਅਤੇ ਮਰਦਾਨਾ ਰਬਾਬ ਵਜਾ ਰਿਹਾ ਸੀ। ਬਾਕੀ ਦਾਸ ਦਿਨ ਦੀ ਮੁਸ਼ੱਕਤ ਨਾਲ ਥੱਕੇ ਹੋਣ ਕਾਰਨ ਸੁੱਤੇ ਪਏ ਸਨ। ਗੁਰੂ ਜੀ ਨੇ ਅੱਖਾਂ ਮੀਟੀਆਂ ਹੋਈਆਂ ਸਨ ਪਰ ਉਨ੍ਹਾਂ ਦੇ ਚਿਹਰੇ 'ਤੇ ਇਕ ਇਲਾਹੀ ਨੂਰ ਚਮਕ ਰਿਹਾ ਸੀ। ਰੁਹੇਲਾ ਸਰਦਾਰ ਇਹ ਸਭ ਕੁਝ ਵੇਖ ਕੇ ਦੰਗ ਰਹਿ ਗਿਆ। ਉਹ ਕੁਝ ਦੇਰ ਬੈਠ ਕੇ ਕੀਰਤਨ ਸੁਣਦਾ ਰਿਹਾ। ਉਹ ਪਹਿਲਾਂ ਵੀ ਕਈ ਵਾਰ ਗੁਰੂ ਜੀ ਦੇ ਹੱਸਮੁੱਖ ਚਿਹਰੇ ਨੂੰ ਵੇਖ ਕੇ ਹੈਰਾਨ ਹੋਇਆ ਸੀ, ਕਿਉਂਕਿ ਅੱਜ ਤਕ ਉਸ ਐਸਾ ਦਾਸ ਨਹੀਂ ਸੀ ਵੇਖਿਆ ਜਿਹੜਾ ਬਹੁਤ ਥੋੜ੍ਹਾ ਖਾ ਕੇ ਹਰ ਸਮੇਂ ਪ੍ਰਸੰਨ ਰਹਿੰਦਾ ਸੀ, ਜਿਹੜਾ ਕੰਮ ਵੀ ਉਸ ਨੂੰ ਕਿਹਾ ਜਾਂਦਾ ਉਹ ਮਿੰਟਾਂ ਵਿਚ ਕਰ ਦਿੰਦਾ ਸੀ। ਇਸ ਲਈ ਉਸ ਦਿਨ ਰੁਹੇਲੇ ਦਾ ਵਿਸ਼ਵਾਸ ਪੱਕਾ ਹੋ ਗਿਆ ਕਿ ਉਸਦਾ ਨਵਾਂ ਦਾਸ ਕੋਈ ਪਰਮਾਤਮਾ ਦਾ ਸਰੂਪ ਹੈ। ਉਸ ਪਾਸੋਂ ਹੋਰ ਨਾ ਰਿਹਾ ਗਿਆ ਤੇ ਉਹ ਗੁਰੂ ਜੀ ਦੇ ਚਰਣਾਂ 'ਤੇ ਢਹਿ ਪਿਆ। ਗੁਰੂ ਜੀ ਦੇ ਚਰਣਾਂ ਨੂੰ ਛੂੰਹਦਿਆਂ ਹੀ ਉਸਦੇ ਕਪਾਟ ਖੁਲ੍ਹ ਗਏ ਅਤੇ ਉਹ ਇਕ ਮਾਲਕ ਤੋਂ ਦਾਸ ਬਣ ਗਿਆ। ਉਹ ਗਿੜਗਿੜਾਇਆ, "ਹੇ ਮਾਲਕ! ਮੈਨੂੰ ਮੁਆਫ ਕਰੋ, ਮੈਂ ਤਾਂ ਪਰਮਾਤਮਾ ਪਾਸੋਂ ਨੌਕਰਾਂ ਦਾ ਕੰਮ ਲੈ ਰਿਹਾ ਸੀ, ਅੱਜ ਤੋਂ ਮੈਂ ਤੁਹਾਡਾ ਖਾਦਮ ਅਤੇ ਤੁਸੀਂ ਮੇਰੇ ਮਾਲਕ ਹੋ।" ਗੁਰੂ ਜੀ ਮੁਸਕਰਾਏ ਅਤੇ ਬੋਲੇ, "ਸਰਦਾਰ, ਇਹ ਜੋ ਕੁਝ ਤੂੰ ਲੁੱਟ ਖਸੁਟ ਕੇ ਲਿਆ ਰਿਹਾ ਏਂ ਏਥੇ ਹੀ ਰਹਿ ਜਾਣਾ ਹੈ, ਇਨ੍ਹਾਂ ਵਿਚੋਂ ਕੁਝ ਵੀ ਤੇਰੇ ਨਾਲ ਨਹੀਂ ਜਾਣਾ, ਜੇ ਕੁਝ ਜਾਣਾ ਹੈ ਤਾਂ ਕੇਵਲ ਚੰਗੇ ਕੰਮ ਨੇਹੀ ਤੇਰੇ ਨਾਲ ਜਾਣਾ ਹੈ। ਇਸ ਲਈ ਇਨ੍ਹਾਂ ਸਭ ਦਾਸਾਂ ਨੂੰ ਆਜ਼ਾਦ ਕਰਕੇ ਅਤੇ ਧਰਮ ਦੀ ਕਿਰਤ ਕਰਕੇ ਖਾ ਅਤੇ ਪ੍ਰਭੂ ਨੂੰ ਸਦਾ ਯਾਦ ਰੱਖ।" ਰੁਹੇਲੇ ਸਰਦਾਰ ਨੇ ਗੁਰੂ ਜੀ ਸਮੇਤ ਸਭ ਦਾਸਾਂ ਨੂੰ ਆਜ਼ਾਦ ਕਰ ਦਿੱਤਾ।

# ਤਲਵੰਡੀ ਵਾਪਸੀ

ਰੁਹੇਲਾ ਸਰਦਾਰ ਗੁਰੂ ਜੀ ਦਾ ਪੱਕਾ ਸਿੱਖ ਬਣ ਗਿਆ ਤੇ ਉਸ ਗੁਰੂ ਜੀ ਨੂੰ ਕੁਝ ਹੋਰ ਦਿਨ ਆਪਣੇ ਪਾਸ ਠਹਿਰਣ ਵਾਸਤੇ ਬੇਨਤੀ ਕੀਤੀ। ਉਹ ਚਾਹੁੰਦਾ ਸੀ ਕਿ ਉਹ ਵੀ ਕੁਝ ਦਿਨ ਗੁਰੂ ਜੀ ਦੀ ਸੇਵਾ ਕਰ ਸਕੇ। ਕੁਝ ਦਿਨਾਂ ਵਿਚ ਹੀ ਰੁਹੇਲ ਖੰਡ ਦੇ ਸਾਰੇ ਲੋਕ ਗੁਰੂ ਜੀ ਦੇ ਚਰਣੀਂ ਆ ਲੱਗੇ ਅਤੇ ਉਨ੍ਹਾਂ ਨੇ ਕਸਮਾਂ ਪਾਈਆਂ ਕਿ ਅੱਗੇ ਤੋਂ ਉਹ ਆਪਣੇ ਹੱਥਾਂ ਨਾਲ ਨੇਕ ਕਮਾਈ ਕਰਕੇ ਖਾਣਗੇ ਅਤੇ ਕਿਸੇ ਵੀ ਨਿਰਦੋਸ਼ ਨੂੰ ਲੁੱਟਣ ਮਾਰਨਗੇ ਨਹੀਂ।

ਰੁਹੇਲਿਆਂ ਦਾ ਉਧਾਰ ਕਰਕੇ ਗੁਰੂ ਜੀ ਪੰਜਾਬ ਨੂੰ ਚਲ ਪਏ, ਉਹ ਪਿੰਡ-ਪਿੰਡ ਸੱਚ ਦਾ ਪ੍ਰਚਾਰ ਕਰਦੇ ਹੋਏ, ਸੁਲਤਾਨਪੁਰ ਲੋਧੀ ਪਹੁੰਚੇ। ਉਸ ਸਮੇਂ ਤਕ ਗੁਰੂ ਨਾਨਕ ਦੇਵ ਜੀ ਦਾ ਨਾਂ ਸਾਰੇ



ਹਿੰਦੁਸਤਾਨ ਵਿਚ ਉੱਘਾ ਹੋ ਚੁੱਕਾ ਸੀ ਅਤੇ ਪੰਜਾਬ ਵਿਚ ਤਾਂ ਕੀ ਹਿੰਦੂ, ਕੀ ਮੁਸਲਮਾਨ, ਬੱਚਾ ਬੱਚਾ ਉਨ੍ਹਾਂ ਦੇ ਨਾਂ ਤੋਂ ਵਾਕਿਫ ਸੀ।

ਜਦ ਸੁਲਤਾਨਪੁਰ ਲੋਧੀ ਦੇ ਲੋਕਾਂ ਨੂੰ ਪਤਾ ਲੱਗਾ ਕਿ ਬੜੇ ਲੰਮੇ ਸਮੇਂ ਤੋਂ ਬਾਅਦ ਗੁਰੂ ਜੀ ਉਨ੍ਹਾਂ ਦੀ ਨਗਰੀ ਵਿਚ ਆਏ ਹਨ, ਤਾਂ ਸਾਰਾ ਸ਼ਹਿਰ ਉਨ੍ਹਾਂ ਦੇ ਦਰਸ਼ਨਾਂ ਵਾਸਤੇ ਉੱਮਡ ਪਿਆ। ਜਦ ਬੇਬੇ ਨਾਨਕੀ ਅਤੇ ਜੈ ਰਾਮ ਜੀ ਨੂੰ ਇਹ ਪਤਾ ਲੱਗਾ ਤਾਂ ਉਨ੍ਹਾਂ ਦੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ। ਉਹ ਸਾਰੇ ਕੰਮ ਛੱਡ ਗੁਰੂ ਜੀ ਨੂੰ ਮਿਲਣ ਗਏ। ਮਰਦਾਨੇ ਨੇ ਉਨ੍ਹਾਂ ਨੂੰ ਆਪਣੀਆਂ ਅਦਭੁੱਤ ਯਾਤਰਾਵਾਂ ਬਾਰੇ ਦੱਸਿਆ ਜਿਨ੍ਹਾਂ ਨੂੰ ਸੁਣ ਕੇ ਬੇਬੇ ਨਾਨਕੀ ਆਪਣੇ ਵੀਰ ਦੇ ਵਾਰਨੇ ਜਾ ਰਹੀ ਸੀ। ਨਵਾਬ ਦੌਲਤ ਖਾਂ ਲੋਧੀ ਅਤੇ ਉਸ ਦੇ ਅਹਿਲਕਾਰ ਵੀ ਗੁਰੂ ਜੀ ਨੂੰ ਮਿਲਣ ਆਏ। ਉਨ੍ਹਾਂ ਨੇ ਬੜੇ ਕੀਮਤੀ ਤੋਹਫੇ ਗੁਰੂ ਜੀ ਦੇ ਚਰਣਾਂ ਵਿਚ ਭੇਟ ਕੀਤੇ ਜਿਨ੍ਹਾਂ ਨੂੰ ਬਾਅਦ ਵਿਚ ਗੁਰੂ ਜੀ ਨੇ ਗਰੀਬਾਂ ਵਿਚ ਵੰਡ ਦਿੱਤਾ। ਗੁਰੂ ਜੀ ਕਿਸੇ ਦੇ ਘਰ ਜਾਣਾ ਪਸੰਦ ਨਹੀਂ ਸੀ ਕਰਦੇ, ਕਿਉਂਕਿ ਭੀੜਿਆਂ ਘਰਾਂ ਵਿਚ ਉਹ ਸੈਂਕੜੇ ਲੋਕਾਂ ਨੂੰ ਨਹੀਂ ਸੀ ਮਿਲ ਸਕਦੇ। ਕੁਝ ਦਿਨ ਉਹ ਵੇਈਂ ਨਦੀ ਦੇ ਕੰਢੇ ਹੀ ਬੈਠੇ ਰਹੇ ਅਤੇ ਕੀਰਤਨ ਪ੍ਰਵਾਹ ਚਲਦਾ ਰਿਹਾ ਅਤੇ ਲੋਕ ਗੁਰੂ ਜੀ ਦੇ ਉਪਦੇਸ਼ ਸੁਣ ਕੇ ਨਿਹਾਲ ਹੁੰਦੇ ਰਹੇ।

ਸੁਲਤਾਨਪੁਰ ਲੋਧੀ ਦੇ ਵਸਨੀਕਾਂ ਪਾਸੋਂ ਵਿਦਾ ਲੈ ਕੇ ਗੁਰੂ ਜੀ ਤਲਵੰਡੀ ਵੱਲ ਚਲ ਪਏ। ਜਿਨ੍ਹਾਂ ਰਸਤਿਆਂ ਰਾਹੀਂ ਹੁਣ ਉਹ ਲੰਘਦੇ ਸਨ ਲੋਕ ਵੱਡੀ ਗਿਣਤੀ ਵਿਚ ਉਨ੍ਹਾਂ ਦੇ ਦਰਸ਼ਨਾਂ ਲਈ ਜੁੜ ਜਾਂਦੇ ਸਨ।

ਲਾਹੌਰ ਵੀ ਭਾਈ ਮਨਸੁੱਖ ਦੇ ਘਰ ਉਹ ਕੁਝ ਦਿਨ ਠਹਿਰੇ ਅਤੇ ਇਥੋਂ ਲਾਹੌਰ ਵਾਸੀਆਂ ਨੂੰ ਉਨ੍ਹਾਂ ਨੇ ਸੱਚ ਦਾ ਸੁਨੇਹਾ ਦਿੱਤਾ। ਲਾਹੌਰ ਤੋਂ ਚਲਦੇ ਹੋਏ ਉਹ ਤਲਵੰਡੀ ਜਾ ਪੁੱਜੇ। ਤਲਵੰਡੀ ਤੋਂ ਬਾਹਰਵਾਰ ਹੀ ਉਨ੍ਹਾਂ ਨੇ ਆਪਣਾ ਡੇਰਾ ਜਮਾ ਲਿਆ। ਜਦ ਨਗਰ ਦੇ ਲੋਕਾਂ ਨੇ ਉਨ੍ਹਾਂ ਨੂੰ ਵੇਖਿਆ ਤਾਂ ਸਾਰੇ ਇਲਾਕੇ ਵਿਚ ਢੰਡੋਰਾ ਪਿੱਟਿਆ ਗਿਆ। ਭਾਈ ਮਰਦਾਨਾ ਪਿੰਡ ਨੂੰ ਚਲਾ ਗਿਆ, ਪਰ ਗੁਰੂ ਜੀ ਆਪਣੇ ਡੇਰੇ ਵਿਖੇ ਹੀ ਟਿਕੇ ਰਹੇ। ਕੁਝ ਸਮੇਂ ਬਾਅਦ ਹੀ ਮਹਿਤਾ ਕਾਲੂ ਜੀ, ਮਾਤਾ ਤ੍ਰਿਪਤਾ ਜੀ, ਮਾਤਾ ਸੁਲੱਖਣੀ ਜੀ ਅਤੇ ਦੋਵੇਂ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਅਤੇ ਬਾਬਾ ਲੱਖਮੀ ਚੰਦ ਵੀ ਗੁਰੂ ਜੀ ਨੂੰ ਆ ਕੇ ਮਿਲੇ। ਗੁਰੂ ਜੀ ਸਾਰੇ ਪਰਿਵਾਰ ਨੂੰ ਬੜੇ ਪਿਆਰ ਨਾਲ ਮਿਲੇ ਤੇ ਉਨ੍ਹਾਂ ਨੂੰ ਸਮਝਾਇਆ ਕਿ ਇਕ ਪ੍ਰਭੂ 'ਤੇ ਭਰੋਸਾ ਰੱਖੋ, ਉਹ ਸਭ ਦੁੱਖ ਦੂਰ ਕਰਨ ਵਾਲਾ ਹੈ। ਪ੍ਰਭੂ ਸਭ ਦਾ ਰਿਜ਼ਕ ਦਾਤਾ ਹੈ। ਇਸ ਲਈ ਕਿਸੇ ਤਰ੍ਹਾਂ ਵੀ ਚਿੰਤਾ ਕਰਨ ਦੀ ਲੋੜ ਨਹੀਂ।

ਏਥੇ ਹੀ ਰਾਇ ਬੁਲਾਰ ਵੀ ਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਏ। ਕੁਝ ਦੇਰ ਹੋਰ ਠਹਿਰ ਕੇ ਗੁਰੂ ਜੀ ਲੋਕਾਈ ਦੇ ਕਲਿਆਣ ਲਈ ਆਪਣੇ ਨਵੇਂ ਪੰਧ 'ਤੇ ਚਲ ਪਏ। ਭਾਈ ਮਰਦਾਨਾ ਵੀ ਉਨ੍ਹਾਂ ਦੇ ਨਾਲ ਸੀ।

# ਭਗਤ ਦੀ ਛੱਪਰੀ ਤੋੜਨੀ

ਆਪਣੇ ਮਾਤਾ ਪਿਤਾ ਅਤੇ ਪਰਿਵਾਰ ਨੂੰ ਮਿਲ ਕੇ ਗੁਰੂ ਜੀ ਮਰਦਾਨੇ ਨੂੰ ਲੈ ਕੇ ਅੱਗੇ ਚਲ ਪਏ। ਚਲਦਿਆਂ-ਚਲਦਿਆਂ ਇਕ ਪਿੰਡ ਆਇਆ। ਉਥੇ ਇਕ ਤਰਖਾਣ ਰਹਿੰਦਾ ਸੀ, ਜਿਸ ਦਾ ਭਗਤੀ ਨਾਲ ਬਹੁਤ ਪ੍ਰੇਮ ਸੀ। ਗੁਰੂ ਜੀ ਉਸ ਦੇ ਘਰ ਚਲੇ ਗਏ। ਉਸ ਤਰਖਾਣ ਨੇ ਉੱਠ ਕੇ ਬੜੇ ਆਦਰ ਨਾਲ ਬਿਠਾਇਆ। ਰਾਤ ਨੂੰ ਉਸ ਬੜਾ ਮਨ ਲਾ ਕੇ ਸੇਵਾ ਕੀਤੀ। ਜਦ ਦਿਨ ਚੜ੍ਹਿਆ ਤਾਂ ਗੁਰੂ ਜੀ ਨੇ ਅੱਗੇ ਚਲਣ ਦੀ ਤਿਆਰੀ ਕੀਤੀ ਅਤੇ ਉਸ ਤਰਖਾਣ ਦੀ ਛੱਪਰੀ ਤੋੜ ਦਿੱਤੀ।

ਜਿਹੜਾ ਪਲੰਘ ਗੁਰੂ ਜੀ ਨੂੰ ਸੌਣ ਵਾਸਤੇ ਦਿੱਤਾ ਸੀ, ਉਸ ਨੂੰ ਵੀ ਤੋੜ ਦਿੱਤਾ। ਜਿਹੜੇ ਮਿੱਟੀ ਦੇ ਬਰਤਨ ਬਣੇ ਸਨ, ਉਹ ਵੀ ਸਾਰੇ ਭੰਨ ਦਿੱਤੇ। ਇਸ ਤਰ੍ਹਾਂ ਉਸ ਤਰਖਾਣ ਦਾ ਸਾਰਾ ਘਰ ਉਜਾੜ ਦਿੱਤਾ ਅਤੇ ਗੁਰੂ ਜ. ‹ ਚਲਣ ਦੀ ਤਿਆਰੀ ਕਰ ਲਈ। ਉਹ ਤਰਖਾਣ ਮਨ ਸਥਿਰ ਕਰਕੇ ਗੁਰੂ ਜੀ ਨੂੰ ਵਿਦਾ ਕਰਨ ਵਾਸਤੇ ਨਾਲ ਹੀ ਚਲ ਪਿਆ।

ਬਾਹਰ ਨਿਕਲ ਕੇ ਮਰਦਾਨੇ ਨੇ ਪੁੱਛਿਆ, "ਹੇ ਕਿਰਪਾ ਨਿਧਾਨ! ਮੈਨੂੰ ਕਿਰਪਾ ਕਰਕੇ ਸਮਝਾਓ, ਇਸ ਪਿੰਡ ਵਿਚ ਤੁਹਾਨੂੰ ਕਿਸੇ ਨੇ ਵੀ ਆਪਣੇ ਘਰ ਵਿਚ ਨਹੀਂ ਰੱਖਿਆ ਹੈ, ਜੇ ਇਸ ਗਰੀਬ ਤਰਖਾਣ ਨੇ ਆਪਣੀ ਛੱਪਰੀ ਵਿਚ ਤੁਹਾਡੀ ਸੇਵਾ ਕੀਤੀ ਹੈ ਤਾਂ ਉਸ ਦਾ ਸਭ ਕੁਝ ਹੀ ਤੋੜ ਭੰਨ ਦਿੱਤਾ ਹੈ। ਫਿਰ ਇਹ ਸਾਨੂੰ ਵਿਦਾ ਕਰਨ ਆਇਆ ਹੈ, ਹਰ ਪ੍ਰਕਾਰ ਇਸ ਭਲਾਈ ਕੀਤੀ ਹੈ।"

ਇਹ ਸੁਣਕੇ ਗੁਰੂ ਜੀ ਨੇ ਕਿਹਾ, "ਇਸ ਤਰਖਾਣ ਨੇ ਜੋ ਸੇਵਾ ਕੀਤੀ ਹੈ, ਉਹ ਪ੍ਰਵਾਨ ਹੋ ਗਈ ਹੈ, ਇਸ ਗੱਲ ਨੂੰ ਮਨ ਵਿਚ ਚੰਗੀ ਤਰ੍ਹਾਂ ਸਮਝ ਲਵੋ।"

ਇਹ ਕਹਿ ਕੇ ਤਰਖਾਣ ਨੂੰ ਵਾਪਸ ਮੋੜ ਦਿੱਤਾ ਤੇ ਆਪ ਅੱਗੇ ਚਲ ਪਏ।

ਜਦ ਤਰਖਾਣ ਨੇ ਜਾ ਕੇ ਆਪਣਾ ਘਰ ਵੇਖਿਆ ਤਾਂ ਉਥੇ ਸੁੰਦਰ ਮਹਿਲ ਬਣੇ ਹੋਏ ਸਨ। ਜਿਸ ਵਿਚ ਸੋਨੇ ਦੇ ਬਰਤਨ ਭਰੇ ਹੋਏ ਸਨ, ਕਈ ਪ੍ਰਕਾਰ ਦੇ ਸੁੰਦਰ ਵਸਤਰ ਪਏ ਸਨ। ਤਰਖਾਣ ਉਨ੍ਹਾਂ ਵਸਤਾਂ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਇਆ ਤੇ ਉਸ ਨੇ ਗੁਰੂ ਜੀ ਨੂੰ ਅਕਾਲ ਪੁਰਖ ਵਾਹਿਗੁਰੂ ਪਛਾਣਿਆ। ਚਾਰ ਪਦਾਰਥ ਪਾ ਕੇ ਉਹ ਨਿਹਾਲ ਹੋ ਗਿਆ ਪਰ ਦਿਲ ਵਿਚ ਬੜਾ ਪਛਤਾਇਆ ਕਿ ਉਹ ਗੁਰੂ ਜੀ ਦੇ ਅਸਲ ਭੇਦ ਨੂੰ ਨਹੀਂ ਜਾਣ ਸਕਿਆ ਹੈ।

ਉਹ ਤਰਖਾਣ ਇਹ ਸੋਚ ਸੋਚ ਕੇ ਬਹੁਤ ਵਿਆਕੁਲ ਹੋ ਗਿਆ ਕਿ ਉਹ ਗੁਰੂ ਜੀ ਨੂੰ ਪਹਿਚਾਣ ਨਹੀਂ ਸਕਿਆ। ਅਖੀਰ ਉਹ ਭੱਜ ਉਠਿਆ ਤੇ ਉਸ ਪਾਸੇ ਵੱਲ ਚਲਦਾ ਰਿਹਾ ਜਿਧਰ ਗੁਰੂ ਜੀ ਗਏ ਸਨ। ਅਖੀਰ ਇਕ ਪਿੰਡ ਦੇ ਬਾਹਰ ਉਹ ਗੁਰੂ ਨੂੰ ਜਾ ਮਿਲਿਆ।

ਉਹ ਗੁਰੂ ਜੀ ਦੇ ਚਰਨਾਂ ਉਪਰ ਢਹਿ ਪਿਆ ਤੇ ਤਰਲੇ ਲੈਣ ਲੱਗਾ, "ਹੇ ਪ੍ਰਭੂ! ਮੈਨੂੰ ਮੁਆਫ ਕਰ ਦੇਵੋ, ਮੈਂ ਤੁਹਾਨੂੰ ਪਛਾਣ ਨਹੀਂ ਸਕਿਆ ਹਾਂ, ਤੁਸੀਂ ਤਾਂ ਆਪ ਮਾਲਕ ਹੋ। ਮੈਂ ਜਦ ਆਪਣੇ ਛੱਪਰੀ ਵਾਲੇ ਸਥਾਨ 'ਤੇ ਪੁੱਜਾ ਤਾਂ ਉਥੇ ਇਕ ਸੁੰਦਰ ਮਹਿਲ ਬਣਿਆ ਵੇਖਿਆ। ਅੰਦਰ ਸਾਰੇ ਬਰਤਨ ਸੋਨੇ ਦੇ ਬਣੇ ਸਨ ਤੇ ਬਹੁਤ ਕੀਮਤੀ ਸਾਜ਼ੋ-ਸਾਮਾਨ ਪਿਆ ਸੀ। ਮੈਨੂੰ ਤਾਂ ਤੁਸੀਂ ਇਕ ਪਲ ਵਿਚ ਰਾਜਾ ਬਣਾ ਦਿੱਤਾ ਹੈ।"

# ਕੋੜ੍ਹੀ ਤਾਰਿਆ

ਤਲਵੰਡੀ ਵਿਖੇ ਕੁਝ ਸਮਾਂ ਠਹਿਰ ਕੇ ਗੁਰੂ ਜੀ ਅਤੇ ਭਾਈ ਮਰਦਾਨਾ ਪੱਛਮ ਦਿਸ਼ਾ ਵੱਲ ਚੱਲ ਪਏ। ਪਾਕਪਟਨ, ਦਿਆਲਪੁਰ, ਕੰਗਣਪੁਰ ਆਦਿ ਨਗਰਾਂ ਵਿਚ ਦੀ ਹੁੰਦੇ ਹੋਏ, ਦੁਖੀ ਹਿਰਦਿਆਂ ਨੂੰ ਠਾਰਦੇ ਹੋਏ ਉਹ ਇਕ ਸ਼ਾਮ ਇਕ ਪਿੰਡ ਪੁੱਜੇ। ਪਿੰਡ ਦੇ ਬਾਹਰਵਾਰ ਉਨ੍ਹਾਂ ਇਕ ਝੁੱਗੀ ਵੇਖੀ। ਗੁਰੂ ਜੀ ਮਰਦਾਨੇ ਸਮੇਤ ਉਸ ਝੁੱਗੀ ਪਾਸ ਪਹੁੰਚ ਗਏ। ਉਸ ਝੁੱਗੀ ਵਿਚ ਇਕ ਕੋੜ੍ਹਾ ਫਕੀਰ ਰਹਿੰਦਾ ਸੀ ਜਿਸ ਨੂੰ ਸਭ ਲੋਕ ਨਫ਼ਰਤ ਕਰਦੇ ਸਨ। ਕਿਸੇ ਭਲੇ ਪੁਰਸ਼ ਨੂੰ ਜਦ ਤਰਸ ਆਉਂਦਾ ਸੀ ਤਾਂ ਉਸਦੇ ਖਾਣ ਦਾ ਸਮਾਨ ਦੂਰ ਹੀ ਰੱਖ ਕੇ ਚਲੇ ਜਾਂਦਾ ਸੀ। ਪਰ ਉਸ ਦੇ ਨੇੜੇ ਕੋਈ ਨਹੀਂ ਸੀ ਢੁੱਕਦਾ ਅਤੇ ਨਾ ਹੀ ਕੋਈ ਉਸ ਨੂੰ ਹਾਲ-ਚਾਲ ਹੀ ਪੁੱਛਦਾ ਸੀ। ਉਹ ਗਰੀਬ ਪਸ਼ੂਆਂ ਤੋਂ ਵੀ ਭੈੜੀ ਜ਼ਿੰਦਗੀ ਬਸਰ ਕਰ ਰਿਹਾ ਸੀ। ਜਦ ਗੁਰੂ ਜੀ ਕੁੱਲੀ ਦੇ ਕੋਲ ਪਹੁੰਚੇ ਤਾਂ ਉਹ ਕਹਿਣ ਲੱਗੇ, "ਭਾਈ ਸੱਜਣਾ, ਅਸੀਂ ਮੁਸਾਫਿਰ ਲੋਕ ਹਾਂ, ਅੱਜ ਰਾਤ ਤੁਹਾਡੀ ਝੁੱਗੀ ਵਿਚ ਕੱਟਣੀ ਚਾਹੁੰਦੇ ਹਾਂ।"

ਕੋੜ੍ਹਾ ਫਕੀਰ ਬਹੁਤ ਹੈਰਾਨ ਹੋਇਆ, ਕਿਉਂਕਿ ਅੱਜ ਤੱਕ ਤਾਂ ਕੋਈ ਉਸ ਦੀ ਝੁੱਗੀ ਦੇ ਲਾਗੇ ਵੀ ਨਹੀਂ ਸੀ ਲੱਗਾ, ਇਹ ਐਸਾ ਕੌਣ ਸੀ ਜੋ ਉਸ ਨੂੰ ਭਾਈ ਸੱਜਣਾ ਕਹਿ ਰਿਹਾ ਸੀ ਅਤੇ ਉਸ ਦੇ ਨਾਲ ਰਹਿਣਾ ਚਾਹੁੰਦਾ ਸੀ ? ਜਦ ਉਸ ਝੁੱਗੀ ਦੀ ਖਿੜਕੀ ਖੋਲ੍ਹ ਬਾਹਰ ਵੇਖਿਆ ਤਾਂ ਉਸ ਨੂੰ ਦੋ ਵਚਿੱਤਰ ਪਹਿਰਾਵੇ ਵਾਲੇ ਇਨਸਾਨ ਦਿਖਾਈ ਦਿੱਤੇ। ਗੁਰੂ ਜੀ ਨੇ ਉਸ ਨੂੰ ਕਿਹਾ, "ਗੁਰਮੁਖਾ! ਅਸੀਂ ਰਾਤ ਕੱਟਣੀ ਹੈ, ਕੀ ਅੱਜ ਅਸੀਂ ਤੁਹਾਡੀ ਸੰਗਤ ਦਾ ਆਨੰਦ ਮਾਣ ਸਕਦੇ ਹਾਂ?" ਕੋਹੜੇ ਫਕੀਰ ਦੇ ਬੁਲ੍ਹ ਫਰਕੇ ਪਰ ਉਹ ਬੋਲ ਨਾ ਸਕਿਆ। ਉਹ ਇਕ ਟਿੱਕ ਲਾ ਗੁਰੂ ਜੀ ਵਲ ਵੇਖਦਾ ਰਿਹਾ ਅਤੇ ਉਸ ਤੱਕਣੀ ਨਾਲ ਉਸ ਦੇ ਸਰੀਰ ਵਿਚ ਇਕ ਅਜੀਬ ਝਰਨਾਹਟ ਛਿੜ ਗਈ। ਉਹ ਗੁਰੂ ਜੀ ਨੂੰ ਦੱਸਣਾ ਚਾਹੁੰਦਾ ਸੀ ਕਿ ਉਹ ਇਕ ਕੋਹੜੀ ਹੈ ਅਤੇ ਐਸੇ ਮਨੁੱਖ ਦੇ ਪਾਸ ਇਕ ਤੰਦਰੁਸਤ ਵਿਅਕਤੀ ਦਾ ਆਉਣਾ ਖਤਰੇ ਤੋਂ ਖਾਲੀ ਨਹੀਂ, ਕਿਉਂਕਿ ਪਿੰਡ ਦਾ ਕੋਈ ਆਦਮੀ ਭੁੱਲ ਕੇ ਵੀ ਉਸ ਦੇ ਕੋਲ ਨਹੀਂ ਸੀ ਆਉਂਦਾ, ਸਾਰੇ ਉਸ ਦੀ ਬਿਮਾਰੀ ਤੋਂ ਡਰਦੇ ਸਨ। ਪਰ ਚਾਹੁੰਦਾ ਹੋਇਆ ਵੀ ਉਹ ਗੁਰੂ ਜੀ ਨੂੰ ਕੁਝ ਨਾ ਦੱਸ ਸਕਿਆ। ਗੁਰੂ ਜੀ ਉਸ ਦੀ ਸ਼ਸ਼ੋਪੰਜ ਨੂੰ ਸਮਝ ਗਏ ਸਨ। ਉਹ ਫਿਰ ਬੋਲੇ, "ਪਿਆਰੇ ਦੋਸਤ! ਜੇ ਝੁੱਗੀ ਵਿੱਚ ਰੱਖਣ ਵਿਚ ਕੁਝ ਮੁਸ਼ਕਿਲ ਹੋਵੇ ਤਾਂ ਅਸੀਂ ਝੁੱਗੀ ਦੇ ਬਾਹਰ ਹੀ ਟਿਕਾਣਾ ਕਰ ਲੈਂਦੇ ਹਾਂ।"

ਗੁਰੂ ਜੀ ਅਤੇ ਭਾਈ ਮਰਦਾਨਾ ਆਪਣੀ ਸਫ ਵਿਛਾ ਕੇ ਬਾਹਰ ਹੀ ਬੈਠ ਗਏ। ਕੁਝ ਦੇਰ ਬਾਅਦ ਗੁਰੂ ਜੀ ਨੇ ਭਾਈ ਮਰਦਾਨੇ ਨੂੰ ਰਬਾਬ ਛੇੜਨ ਲਈ ਕਿਹਾ ਅਤੇ ਉਹ ਇਲਾਹੀ ਕੀਰਤਨ ਵਿਚ ਵਿਲੀਨ ਹੋ ਗਏ। ਕੋੜ੍ਹੀ ਫਕੀਰ ਗੁਰੂ ਜੀ ਦੇ ਇਲਾਹੀ ਕੀਰਤਨ ਨੂੰ ਸੁਣਨ ਲੱਗਾ ਅਤੇ ਆਪਣੇ ਕੋੜ੍ਹ ਵਾਲੇ ਹੱਥ ਜੋੜ ਕੇ ਬੈਠ ਗਿਆ। ਜਦ ਸ਼ਬਦ ਦਾ ਭੋਗ ਪਿਆ ਅਤੇ ਗੁਰੂ ਜੀ ਨੇ ਅੱਖਾਂ ਖੋਲ੍ਹੀਆਂ ਤਾਂ ਉਸ ਕੋੜ੍ਹੀ ਨੇ ਗੁਰੂ ਜੀ ਨੂੰ ਮੱਥਾ ਟੇਕਿਆ। ਗੁਰੂ ਜੀ ਨੇ ਮੁਸਕਰਾ ਕੇ ਉਸ ਵੱਲ ਵੇਖਿਆ

ਅਤੇ ਬੋਲੇ, "ਕਿਉਂ ਭਾਈ ਸਿੱਖਾ! ਠੀਕ ਠਾਕ ਏਂ, ਪਿੰਡ ਤੋਂ ਬਾਹਰ ਏਨੀ ਦੂਰ ਝੁੱਗੀ ਬਣਾ ਕੇ ਕਿਉਂ ਰਹਿ ਰਿਹਾ ਏਂ, ਇਥੇ ਲਾਗੇ ਰਾਖੀ ਵਾਸਤੇ ਕੋਈ ਫਸਲ ਆਦਿ ਤਾਂ ਨਹੀਂ ਦਿਸਦੀ।" ਗੁਰੂ ਜੀ ਦੀ ਇਹ ਗੱਲ ਸੁਣ ਕੇ ਉਸਦਾ ਹੌਸਲਾ ਵੱਧ ਗਿਆ ਸੀ। ਆਪਣੀ ਦੁੱਖ ਭਰੀ ਕਹਾਣੀ ਦੱਸਣ ਨੂੰ ਉਹ ਤਿਆਰ ਹੋ ਗਿਆ ਅਤੇ ਨਿਮ੍ਰਤਾ ਸਹਿਤ ਗੁਰੂ ਜੀ ਨੂੰ ਕਹਿਣ ਲੱਗਾ, "ਮਹਾਤਮਾ ਜੀ, ਮੈਂ ਕੀ ਦੱਸਾਂ, ਮੇਰੇ ਵਰਗਾ ਇਸ ਦੁਨੀਆਂ ਵਿਚ ਕੋਈ ਵੀ ਨੀਚ ਨਹੀਂ ਹੈ। ਮੈਂ ਵੱਡਾ ਬਦਕਿਸਮਤ ਹਾਂ ਜਿਸ ਨੂੰ ਰੱਬ ਨੇ ਕੋੜ੍ਹ ਦਾ ਰੋਗ ਲਾ ਦਿੱਤਾ ਹੈ। ਲੋਕ ਮੈਨੂੰ ਨਫ਼ਰਤ ਕਰਦੇ ਹਨ, ਮੈਂ ਪਿੰਡ ਵਿਚ ਨਹੀਂ ਜਾ ਸਕਦਾ। ਅੱਜ ਮੇਰੇ ਘਰ ਦੇ ਵੀ ਮੇਰੇ ਆਪਣੇ ਨਹੀਂ ਰਹੇ। ਮੈਨੂੰ ਏਥੇ ਝੁੱਗੀ ਬਣਾ ਕੇ ਦੇ ਗਏ ਹਨ ਅਤੇ ਰੋਟੀ-ਪਾਣੀ ਉਸ ਦੂਰ ਪਏ ਠੂਠੇ ਵਿਚ ਸੁੱਟ ਜਾਂਦੇ ਹਨ।"

ਗੁਰੂ ਜੀ ਨੇ ਉਸ ਦੀ ਇਹ ਗੱਲ ਸੁਣ ਕੇ ਕਿਹਾ, "ਭਾਈ ਸਿੱਖਾ! ਤੂੰ ਨੀਚ ਨਹੀਂ ਹੈਂ, ਨੀਚ ਤਾਂ ਉਹ ਹਨ ਜਿਹੜੇ ਤੈਨੂੰ ਪਿੰਡੋਂ ਬਾਹਰ ਕੱਢ ਗਏ ਹਨ, ਕਿਥੇ ਹੈ ਤੈਨੂੰ ਕੋੜ੍ਹ ਅਸੀਂ ਵੀ ਵੇਖੀਏ।" ਪਰ ਜਦ ਉਸ ਨੇ ਆਪਣੇ ਹੱਥਾਂ ਨੂੰ ਵੇਖਿਆ ਤਾਂ ਉਨ੍ਹਾਂ ਨੂੰ ਬਿਲਕੁਲ ਅਰੋਗ ਵੇਖ ਕੇ ਉਹ ਬਹੁਤ ਹੈਰਾਨ ਹੋਇਆ ਅਤੇ ਗੁਰੂ ਜੀ ਦੇ ਚਰਣਾਂ ਵਿਚ ਢਹਿ ਪਿਆ, ਗੁਰੂ ਜੀ ਨੇ ਚੁੱਕ ਕੇ ਉਸ ਨੂੰ ਆਪਣੇ ਗਲ ਨਾਲ ਲਾ ਕੇ ਕਿਹਾ, "ਮਿੱਤਰਾ! ਪ੍ਰਭੂ ਦਾ ਸਿਮਰਨ ਕਰਿਆ ਕਰ, ਉਹੋ ਲੋਕ ਹੁਣ ਤੇਰੇ ਇਨ੍ਹਾਂ ਹੱਥਾਂ ਨੂੰ ਚੁੰਮਿਆਂ ਕਰਨਗੇ।"



# ਪੀਰ ਹਮਜ਼ਾ ਗੌਂਸ

ਗੁਰੂ ਜੀ ਕੋੜ੍ਹੀ ਨੂੰ ਤਾਰ ਕੇ ਸੈਦਪੁਰ ਨੂੰ ਚੱਲੇ ਗਏ, ਓਥੇ ਕੁਝ ਦਿਨ ਭਾਈ ਲਾਲੋ ਪਾਸ ਸਤਿਸੰਗ ਕਰਕੇ ਸਿਆਲਕੋਟ ਸ਼ਹਿਰ ਵੱਲ ਚੱਲ ਪਏ। ਸਿਆਲਕੋਟ ਵਿਖੇ ਉਨ੍ਹਾਂ ਸਮਿਆਂ ਵਿਚ ਇਕ ਹਮਜ਼ਾ ਗੌਂਸ ਨਾਮੀ ਉੱਘਾ ਸੂਫੀ ਫਕੀਰ ਰਹਿੰਦਾ ਸੀ। ਉਸ ਨੇ ਕਈ ਪ੍ਰਕਾਰ ਦੇ ਤਪ ਅਤੇ ਚਿਲ੍ਹੇ ਸਾਧੇ ਹੋਏ ਸਨ।

ਸਿਆਲਕੋਟ ਸ਼ਹਿਰ ਵਿਚ ਇਕ ਬਹੁਤ ਵੱਡਾ ਧਨਾਢ ਖੱਤਰੀ ਰਹਿੰਦਾ ਸੀ। ਕੋਈ ਔਲਾਦ ਨਾ ਹੋਣ ਕਰਕੇ ਉਹ ਬੜਾ ਫਿਕਰਮੰਦ ਸੀ। ਲੋਕਾਂ ਦੇ ਕਹਿਣ 'ਤੇ ਉਹ ਪੀਰ ਪਾਸ ਗਿਆ ਅਤੇ ਬੇਨਤੀ ਕੀਤੀ ਕਿ ਉਸ ਨੂੰ ਪੁੱਤਰ ਦੀ ਦਾਤ ਦੀ ਬਖਸ਼ਿਸ਼ ਹੋਵੇ। ਉਸ ਨੇ ਪੀਰ ਨਾਲ ਇਹ ਇਕਰਾਰ ਵੀ ਕੀਤਾ ਕਿ ਉਹ ਆਪਣਾ ਪਹਿਲਾ ਪੁੱਤਰ ਪੀਰ ਦੇ ਡੇਰੇ 'ਤੇ ਚੜ੍ਹਾ ਦੇਵੇਗਾ।

ਕੁਝ ਸਮਾਂ ਪਾ ਕੇ ਸੇਠ ਦੇ ਘਰ ਤਿੰਨ ਪੁੱਤਰ ਪੈਦਾ ਹੋਏ, ਉਹ ਆਪਣੇ ਵੱਡੇ ਪੁੱਤਰ ਨੂੰ ਲੈ ਕੇ ਪੀਰ ਹਮਜ਼ਾ ਗੌਂਸ ਪਾਸ ਗਿਆ ਅਤੇ ਕਹਿਣ ਲੱਗਾ, "ਪੀਰ ਜੀ, ਮੈਂ ਆਪਣੇ ਇਕਰਾਰ ਮੁਤਾਬਿਕ ਆਪਣਾ ਪਹਿਲਾ ਪੁੱਤਰ ਤੁਹਾਡੇ ਡੇਰੇ ਚੜ੍ਹਾਉਣ ਵਾਸਤੇ ਲਿਆਇਆ ਹਾਂ। ਅੱਜ ਤੋਂ ਇਹ ਤੁਹਾਡਾ ਹੋਇਆ। ਹੁਣ ਤੁਸੀਂ ਜੋ ਵੀ ਇਸ ਦਾ ਮੁੱਲ ਪਾਵੋ, ਮੈਂ ਦੇਣ ਨੂੰ ਤਿਆਰ ਹਾਂ। ਇਸ ਦੇ ਮੁੱਲ ਦੀ ਅਦਾਇਗੀ ਕਰਕੇ ਮੈਂ ਇਸ ਨੂੰ ਆਪਣੇ ਨਾਲ ਵਾਪਿਸ ਲੈ ਜਾਵਾਂਗਾ।"

ਪਰ ਪੀਰ ਉਸ ਸੇਠ ਦੀ ਇਹ ਗੱਲ ਸੁਣ ਕੇ ਬੜੇ ਕਰੋਧ ਵਿਚ ਆ ਗਿਆ ਅਤੇ ਕੜਕਿਆ, "ਮੈਂ ਇਸ ਪੁੱਤਰ ਨੂੰ ਵੇਚਣਾ ਨਹੀਂ ਹੈ, ਮੈਨੂੰ ਧਨ ਦੌਲਤ ਦੀ ਘਾਟ ਨਹੀਂ, ਮੈਨੂੰ ਪੁੱਤਰ ਚਾਹੀਦਾ ਹੈ, ਇਸ ਲਈ ਇਸ ਨੂੰ ਏਥੇ ਛੱਡ ਜਾ ਤੇ ਚਲਦਾ ਬਣ।" ਪਰ ਸੇਠ ਫਿਰ ਤਰਲੇ ਕਰਨ ਲੱਗਾ ਅਤੇ ਉਹ ਆਪਣੇ ਪੁੱਤਰ ਲਈ ਕੋਈ ਰਕਮ ਵੀ ਦੇਣ ਨੂੰ ਤਿਆਰ ਸੀ। ਪਰ ਜਦ ਪੀਰ ਨੇ ਉਸਦੀ ਇਕ ਨਾ ਮੰਨੀ ਤਾਂ ਉਹ ਆਪਣੇ ਪੁੱਤਰ ਨੂੰ ਆਪਣੇ ਘਰ ਵਾਪਿਸ ਲੈ ਗਿਆ। ਪੀਰ ਨੂੰ ਸੇਠ ਦੀ ਇਸ ਬੇਜ਼ਬਾਨੀ 'ਤੇ ਗੁੱਸਾ ਆਇਆ। ਉਹ ਆਪਣੇ ਮੁਰੀਦਾਂ ਨੂੰ ਕਹਿਣ ਲੱਗਾ, "ਮੈਂ ਚਾਲ੍ਹੀ ਦਿਨ ਦਾ ਚਿਲ੍ਹਾ ਕਰਾਂਗਾ ਅਤੇ ਜਿਸ ਸ਼ਹਿਰ ਵਿਚ ਇਹ ਸੇਠ ਵਸਦਾ ਹੈ, ਉਸ ਸ਼ਹਿਰ ਨੂੰ ਸਾੜ ਕੇ ਸਵਾਹ ਕਰ ਦੇਵਾਂਗਾ।"

ਆਪਣੇ ਕਹੇ ਮੁਤਾਬਿਕ ਉਹ ਇਕ ਗੁੰਬਦ-ਨੁਮਾ ਕਮਰੇ ਦੇ ਅੰਦਰ ਵੜ ਗਿਆ ਅਤੇ ਆਪਣੇ ਮੁਰੀਦਾਂ ਨੂੰ ਉਸ ਹਦਾਇਤ ਕਰ ਦਿੱਤੀ ਕਿ ਭਾਵੇਂ ਕੋਈ ਵੀ ਆਵੇ ਮੈਨੂੰ ਨਹੀਂ ਬੁਲਾਉਣਾ ਅਤੇ ਨਾ ਹੀ ਮੇਰਾ ਦਰਵਾਜ਼ਾ ਖੜਕਾਉਣਾ। ਉਸ ਨੇ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ ਅਤੇ ਸ਼ਹਿਰ ਵਾਲੇ ਪਾਸੇ ਮੂੰਹ ਕਰਕੇ ਘੋਰ ਤਪੱਸਿਆ ਕਰਨ ਲੱਗ ਪਿਆ।

ਜਦ ਸ਼ਹਿਰ ਵਿਚ ਇਹ ਖ਼ਬਰ ਪੁੱਜੀ ਤਾਂ ਲੋਕ ਬਹੁਤ ਘਬਰਾਏ ਅਤੇ ਇਕੱਠੇ ਹੋ ਕੇ ਪੀਰ ਦੇ ਦਰ ਤੇ ਆਏ। ਪਰ ਪੀਰ ਦੇ ਮੁਰੀਦਾਂ ਨੇ ਉਨ੍ਹਾਂ ਨੂੰ ਅੱਗੇ ਨਾ ਜਾਣ ਦਿੱਤਾ।

ਜਦ ਗੁਰੂ ਨਾਨਕ ਜੀ ਸਿਆਲਕੋਟ ਪਹੁੰਚੇ ਤਾਂ ਉਨ੍ਹਾਂ ਨੂੰ ਪੀਰ ਦੇ ਇਸ ਘੁਮੰਡ ਅਤੇ ਕਰੋਧ

ਦਾ ਪਤਾ ਲੱਗਾ ਤਾਂ ਉਹ ਪੀਰ ਦੇ ਗੁੰਬਦ ਤੋਂ ਕੁਝ ਦੂਰ, ਗੁੰਬਦ ਵੱਲ ਧਿਆਨ ਧਰ ਕੇ ਬੈਠ ਗਏ। ਗੁਰੂ ਜੀ ਨੇ ਵੀ ਪਹਿਲਾਂ ਇਕ ਦੋ ਸਿੱਖ ਪੀਰ ਵਲ ਭੇਜੇ, ਪਰ ਜਦ ਪੀਰ ਦੇ ਮੁਰੀਦਾਂ ਨੇ ਮਿਲਣ ਨਾ ਦਿੱਤਾ ਤਾਂ ਗੁਰੂ ਜੀ ਨੇ ਇਹ ਸੁਨੇਹਾ ਭੇਜ ਦਿੱਤਾ ਕਿ ਅੱਜ ਦੁਪਹਿਰ ਸਮੇਂ ਪੀਰ ਦਾ ਗੁੰਬਦ ਫਟ ਜਾਵੇਗਾ। ਜਦ ਸ਼ਹਿਰ ਦੇ ਲੋਕਾਂ ਨੂੰ ਗੁਰੂ ਜੀ ਬਾਰੇ ਪਤਾ ਲੱਗਾ ਤਾਂ ਉਹ ਇਕੱਠੇ ਹੋ ਕੇ ਗੁਰੂ ਜੀ ਪਾਸ ਪੁੱਜੇ। ਗੁਰੂ ਜੀ ਦੇ ਲਿਬਾਸ ਅਤੇ ਉਨ੍ਹਾਂ ਦੇ ਚਿਹਰੇ ਦੇ ਨੂਰ ਨੂੰ ਤੱਕ ਕੇ ਉਹ ਬਹੁਤ ਹੈਰਾਨ ਹੋਏ।

ਜਦ ਦੁਪਹਿਰਾਂ ਹੋਈਆਂ ਤਾਂ ਗੁੰਬਦ ਫਟ ਗਿਆ, ਪੀਰ ਹਮਜ਼ਾ ਗੌਂਸ ਡਰ ਗਿਆ ਅਤੇ ਝੱਟ ਦਰਵਾਜ਼ਾ ਖੋਲ੍ਹ ਕੇ ਬਾਹਰ ਆ ਗਿਆ। ਇਸ ਤਰ੍ਹਾਂ ਪੀਰ ਦਾ ਚਿਲ੍ਹਾ ਟੁੱਟ ਗਿਆ। ਸਾਰੇ ਲੋਕਾਂ ਸੁਖ ਦਾ ਸਾਹ ਲਿਆ ਅਤੇ ਉਹ ਧੰਨਵਾਦ ਵਜੋਂ ਗੁਰੂ ਜੀ ਦੇ ਚਰਣੀਂ ਆ ਲੱਗੇ। ਪੀਰ ਨੂੰ ਵੀ ਜਦ ਪਤਾ ਲੱਗਾ ਤਾਂ ਉਹ ਵੀ ਗੁਰੂ ਜੀ ਪਾਸ ਆਇਆ। ਗੁਰੂ ਜੀ ਨੇ ਉਸ ਨੂੰ ਉਪਦੇਸ਼ ਦਿੱਤਾ, "ਜਿਹੜਾ ਧਿਆਨ ਤੂੰ ਸਰਾਪ ਵੱਲ ਲਾ ਰਿਹਾ ਸੀ ਜੇ ਉਹੋ ਧਿਆਨ ਆਪਣੇ ਅੱਲਾ ਤਾਅਲਾ ਨਾਲ ਜੋੜਦਾ ਤਾਂ ਤੂੰ ਤਰ ਜਾਂਦਾ। ਪੀਰਾਂ ਫਕੀਰਾਂ ਦਾ ਕੰਮ ਹੈ ਕਿ ਉਹ ਲੋਕਾਂ ਵਿਚ ਪਿਆਰ ਅਤੇ ਇਨਸਾਫ ਦਾ ਪ੍ਰਚਾਰ ਕਰਨ ਅਤੇ ਉਨ੍ਹਾਂ ਦੇ ਤਪਦੇ ਹਿਰਦਿਆਂ ਨੂੰ ਠੰਢ ਪਾਉਣ, ਨਾ ਕਿ ਉਨ੍ਹਾਂ ਦੇ ਹਿਰਦਿਆਂ ਨੂੰ ਖੁਦ ਸਾੜਨ ਲੱਗ ਜਾਣ।"



# ਮੀਆਂ ਮਿੱਠੇ ਸ਼ਾਹ

ਗੁਰੂ ਜੀ ਪੀਰ ਹਮਜ਼ਾ ਗੌਂਸ ਨੂੰ ਇਲਾਹੀ ਰੌਸ਼ਨੀ ਅਤੇ ਰੱਬੀ ਨੂਰ ਦੀ ਝਲਕ ਵਿਖਾ ਕੇ ਅੱਗੇ ਚਲ ਪਏ। ਸਿਆਲਕੋਟ ਹੀ ਗੁਰੂ ਜੀ ਨੂੰ ਪਤਾ ਲੱਗਾ ਕਿ ਸਿਆਲਕੋਟ ਤੋਂ ਹੀ ਥੋੜ੍ਹੀ ਦੂਰੀ 'ਤੇ ਮੀਆਂ ਮਿੱਠੇ ਸ਼ਾਹ ਇਕ ਪ੍ਰਸਿੱਧ ਕਰਾਮਾਤੀ ਫਕੀਰ ਰਹਿੰਦਾ ਹੈ। ਆਪਣੀਆਂ ਕਰਾਮਾਤਾਂ ਦੇ ਜ਼ੋਰ ਨਾਲ ਉਸਨੇ ਕਈ ਹਿੰਦੂਆਂ ਨੂੰ ਵੀ ਮੁਸਲਮਾਨ ਬਣਾ ਲਿਆ ਹੈ। ਉਹ ਕਈ ਪ੍ਰਕਾਰ ਦੇ ਤਪ ਅਤੇ ਚਿਲ੍ਹੇ ਕਮਾਉਂਦਾ ਰਹਿੰਦਾ ਹੈ। ਆਪਣੀਆਂ ਕਰਾਮਾਤਾਂ ਦੇ ਘੁਮੰਡ ਕਰਕੇ ਉਹ ਬੜਾ ਨਿਰਦਈ, ਕਠੋਰ ਅਤੇ ਅਭਿਮਾਨੀ ਹੋ ਗਿਆ ਹੈ।

ਗੁਰੂ ਜੀ ਉਸ ਦਾ ਘੁਮੰਡ ਤੋੜਨ ਵਾਸਤੇ ਮਿਠਨਕੋਟ ਪਹੁੰਚ ਗਏ। ਓਥੇ ਉਨ੍ਹਾਂ ਨੇ ਮੀਆਂ ਮਿੱਠੇ ਸ਼ਾਹ ਦੇ ਡੇਰੇ ਤੋਂ ਕੁਝ ਦੂਰ ਇਕ ਬਾਗ ਵਿਚ ਡੇਰੇ ਲਾਏ। ਉਹ ਓਥੇ ਜਾ ਕੇ ਇਲਾਹੀ ਕੀਰਤਨ ਕਰਨ ਲੱਗੇ ਅਤੇ ਦੂਰੋਂ-ਦੂਰੋਂ ਲੋਕ ਉਨ੍ਹਾਂ ਦੇ ਦਰਸ਼ਨਾਂ ਨੂੰ ਆਉਣ ਲੱਗੇ। ਪੀਰ ਹਮਜ਼ਾ ਗੌਂਸ ਦਾ ਚਿਲ੍ਹਾ ਤੋੜਨ ਕਰਕੇ ਗੁਰੂ ਜੀ ਦੀ ਮਹਿਮਾਂ ਦੂਰ-ਦੂਰ ਤੱਕ ਫੈਲ ਗਈ ਸੀ। ਮੀਆਂ ਮਿੱਠੇ ਸ਼ਾਹ ਨੂੰ ਇਸ ਬਾਰੇ ਪਤਾ ਲੱਗਾ ਸੀ, ਪਰ ਉਸਨੂੰ ਇਹ ਸੁਣ ਕੇ ਬਹੁਤ ਕਰੋਧ ਆਇਆ ਸੀ, ਕਿ ਇਕ ਮੁਸਲਮਾਨ ਫਕੀਰ ਇਕ ਹਿੰਦੂ ਫਕੀਰ ਅੱਗੇ ਝੁਕ ਗਿਆ ਹੈ।

ਉਸਦੇ ਚੇਲੇ ਗੁਰੂ ਜੀ ਦਾ ਸਤਿਸੰਗ ਸੁਣਨ ਜਾਂਦੇ ਸਨ ਅਤੇ ਉਹ ਗੁਰੂ ਜੀ ਦੇ ਬਚਨ ਸੁਣ ਕੇ ਬਹੁਤ ਪ੍ਰਭਾਵਿਤ ਹੋਏ ਸਨ। ਉਨ੍ਹਾਂ ਵੀ ਮੀਆਂ ਮਿੱਠੇ ਸ਼ਾਹ ਨੂੰ ਗੁਰੂ ਜੀ ਦੇ ਦਰਸ਼ਨ ਕਰਨ ਲਈ ਪ੍ਰੇਰਿਆ। ਪਰ ਝੂਠੀ ਆਕੜ ਨੇ ਉਸਦੀ ਮੱਤ ਮਾਰੀ ਹੋਈ ਸੀ। ਗੁਰੂ ਜੀ ਦੀ ਸ਼ੋਭਾ ਸੁਣ ਕੇ ਇਕ ਦਿਨ ਉਸ ਵੀ ਮਨ ਬਣਾਇਆ ਕਿ ਗੁਰੂ ਜੀ ਨੂੰ ਮਿਲਣ ਜਾਵੇ ਅਤੇ ਉਨ੍ਹਾਂ ਨੂੰ ਮੁਸਲਮਾਨ ਬਣਾਉਣ ਬਾਰੇ ਸਮਝਾਵੇ, ਪਰ ਜਦ ਉਸ ਨੇ ਜਾ ਕੇ ਗੁਰੂ ਜੀ ਦੇ ਨੂਰਾਨੀ ਚਿਹਰੇ ਵੱਲ ਤਕਿਆ ਤਾਂ ਉਹ ਠਠੰਬਰ ਗਿਆ। ਫਿਰ ਵੀ ਉਹ ਆਪਣੀ ਜ਼ਿੱਦ ਦਾ ਪੱਕਾ ਸੀ, ਉਹ ਗੁਰੂ ਜੀ ਨੂੰ ਕਹਿਣ ਲੱਗਾ, "ਤੁਸੀਂ ਹਿੰਦੂ ਫਕੀਰ ਹੋ, ਤੁਸੀਂ ਕਿਹੜੇ ਦੇਵਤੇ ਨੂੰ ਮੰਨਦੇ ਹੋ ?" ਗੁਰੂ ਜੀ ਮੁਸਕਰਾਉਂਦੇ ਹੋਏ ਮੀਆਂ ਮਿੱਠੇ ਸ਼ਾਹ ਵੱਲ ਵੇਖ ਕੇ ਬੋਲੇ, "ਮੈਂ ਕੇਵਲ ਇਕ ਰੱਬ ਨੂੰ ਮੰਨਦਾ ਹਾਂ ਜੋ ਸਭ ਦਾ ਸਿਰਜਣਹਾਰ ਹੈ।" ਮੀਆਂ ਮਿੱਠੇ ਸ਼ਾਹ ਹੈਰਾਨ ਹੋਇਆ ਕਿ ਹਿੰਦੂ ਤਾਂ ਕਈ ਦੇਵੀ ਦੇਵਤਿਆਂ ਨੂੰ ਮੰਨਦੇ ਹਨ, ਪਰ ਇਹ ਤਾਂ ਮੁਸਲਮਾਨਾਂ ਵਾਂਗ ਇਕ ਹੀ ਰੱਬ ਨੂੰ ਮੰਨਦੇ ਹਨ। ਆਪਣਾ ਸ਼ੱਕ ਦੂਰ ਕਰਨ ਵਾਸਤੇ ਉਸ ਕਿਹਾ, "ਪਰ ਇਕ ਰੱਬ ਨੂੰ ਪਾਉਣ ਵਾਸਤੇ ਰਸੂਲ ਦੀ ਲੋੜ ਹੈ, ਤੁਹਾਡਾ ਰਸੂਲ ਕੌਣ ਹੈ ?" ਗੁਰੂ ਜੀ ਮਿੱਠੇ ਸ਼ਾਹ ਦੀ ਰਮਜ਼ ਨੂੰ ਸਮਝ ਗਏ ਸਨ, ਉਨ੍ਹਾਂ ਉੱਤਰ ਦਿੱਤਾ, "ਰੱਬ ਦਿਆ ਬੰਦਿਆ! ਰੱਬ ਨੂੰ ਪਾਉਣ ਵਾਸਤੇ ਕਿਸੇ ਵਿਚੋਲੇ ਦੀ ਲੋੜ ਨਹੀਂ ਹੁੰਦੀ। ਰੱਬ ਕੇਵਲ ਉਹਨਾਂ ਨੂੰ ਹੀ ਮਿਲਦਾ ਹੈ ਜਿਹੜੇ ਕਿਸੇ ਵਿਚੋਲੇ ਤੋਂ ਬਗੈਰ ਰੱਬ ਦਾ ਸਿਮਰਨ ਕਰਦੇ ਹਨ। ਮੁਸਲਮਾਨਾਂ ਅਤੇ ਹਿੰਦੂਆਂ ਵਿਚ ਫਿਰ ਫਰਕ ਕੀ ਹੋਇਆ? ਮੁਸਲਮਾਨਾਂ ਦਾ ਇਕ ਰਸੂਲ ਹੈ ਅਤੇ ਹਿੰਦੂਆਂ ਦੇ ਕਈ ਦੇਵੀ ਦੇਵਤੇ ਰਸੂਲ ਦਾ ਰੂਪ ਹਨ। ਇਸ ਲਈ ਭਾਵੇਂ ਇਕ ਵਿਚੋਲਾ ਹੋਵੇ ਭਾਵੇਂ ਦਸ, ਕੋਈ ਫਰਕ ਨਹੀਂ ਪੈਂਦਾ।

ਰੱਬ ਕੇਵਲ ਉਨ੍ਹਾਂ ਨੂੰ ਹੀ ਮਿਲਦਾ ਹੈ ਜਿਹੜੇ ਵਿਚੋਲੇ ਦਾ ਆਸਰਾ ਲਏ ਬਗੈਰ ਰੱਬ ਨਾਲ ਇਕਮਿਕ ਹੁੰਦੇ ਹਨ।"

ਮੀਆਂ ਮਿੱਠੇ ਸ਼ਾਹ ਗੁਰੂ ਜੀ ਦੀਆਂ ਇਹ ਗੱਲਾਂ ਸੁਣ ਕੇ ਲਾਜਵਾਬ ਹੋ ਗਿਆ, ਪਰ ਉਸਦੇ ਸਾਹਮਣੇ ਕਈ ਹੋਰ ਸ਼ੱਕ ਖੜੇ ਹੋ ਗਏ, ਜਿਨ੍ਹਾਂ ਕਰਕੇ ਉਹ ਮੁਸਲਮਾਨਾਂ ਨੂੰ ਹਿੰਦੂਆਂ ਨਾਲੋਂ ਚੰਗਾ ਸਮਝਦਾ ਸੀ। ਉਸ ਫਿਰ ਪੁੱਛਿਆ, "ਪਰ ਕੀ ਇਸ ਗੱਲ ਨੂੰ ਤੁਸੀਂ ਮੰਨਦੇ ਹੋ ਕਿ ਕਿਆਮਤ ਵਾਲੇ ਦਿਨ ਮੁਸਲਮਾਨਾਂ ਦੀਆਂ ਰੂਹਾਂ ਜਿਹੜੀਆਂ ਧਰਤੀ ਦੇ ਹਵਾਲੇ ਕੀਤੀਆਂ ਹਨ, ਅੱਲ੍ਹਾ ਦੇ ਫਰਿਸ਼ਤੇ ਵੱਲੋਂ ਤੁਰੀ ਵਜਾਉਣ ਉੱਤੇ ਬਹਿਸ਼ਤਾਂ ਵਿਚ ਚਲੇ ਜਾਣਗੀਆਂ, ਪਰ ਹਿੰਦੂਆਂ ਵਿਚਾਰਿਆਂ ਦਾ ਕੀ ਬਣੇਗਾ ਜਿਨ੍ਹਾਂ ਦੇ ਸਰੀਰਾਂ ਨੂੰ ਸਾੜ ਦਿੱਤਾ ਜਾਂਦਾ ਹੈ ਅਤੇ ਹੱਡੀਆਂ ਪਾਣੀ ਦੇ ਸਪੁਰਦ ਕਰ ਦਿੱਤੀਆਂ ਜਾਂਦੀਆਂ ਹਨ?"

ਗੁਰੂ ਜੀ ਉਸ ਦੀ ਇਹ ਗੱਲ ਸੁਣ ਕੇ ਮੁਸਕਰਾਏ ਅਤੇ ਕਹਿਣ ਲੱਗੇ, "ਮੀਆਂ ਜੀ! ਜਦ ਸਰੀਰ ਨੂੰ ਰੂਹ ਛੱਡ ਜਾਂਦੀ ਹੈ ਤਾਂ ਉਸ ਮਿੱਟੀ ਰੂਪ ਸਰੀਰ ਨੂੰ ਭਾਵੇਂ ਮਿੱਟੀ ਗਾਲ ਦੇਵੇ ਤੇ ਭਾਵੇਂ ਅੱਗ ਸਾੜ ਦੇਵੇ ਕੋਈ ਫਰਕ ਨਹੀਂ ਪੈਂਦਾ। ਅੱਗੇ ਜਾ ਕੇ ਤਾਂ ਕੀਤੇ ਕਰਮਾਂ ਅਤੇ ਅਮਲਾਂ 'ਤੇ ਨਿਬੇੜੇ ਹੋਣੇ ਹਨ ਭਾਵੇਂ ਕੋਈ ਕਿਸੇ ਜ਼ਾਤ ਨਾਲ ਸੰਬੰਧ ਰੱਖਦਾ ਹੋਵੇ।"

ਮੀਆਂ ਮਿੱਠੇ ਸ਼ਾਹ 'ਤੇ ਗੁਰੂ ਜੀ ਦਾ ਬਹੁਤ ਪ੍ਰਭਾਵ ਪਿਆ ਅਤੇ ਬਾਅਦ ਵਿਚ ਆਪਣਾ ਸਾਰਾ ਹੰਕਾਰ ਛੱਡ ਕੇ ਉਹ ਗੁਰੂ ਜੀ ਦਾ ਸਿੱਖ ਬਣ ਗਿਆ।



# ਦੁਨੀ ਚੰਦ ਕਰੋੜਪਤੀ

ਲਾਹੌਰ ਵਿਚ ਇਕ ਦੁਨੀ ਚੰਦ ਨਾਮੀ ਕਰੋੜਪਤੀ ਖੱਤਰੀ ਰਹਿੰਦਾ ਸੀ। ਉਨ੍ਹਾਂ ਦਿਨਾਂ ਵਿਚ ਉਹ ਆਪਣੇ ਪਿਤਾ ਦਾ ਸ਼ਰਾਧ ਕਰਵਾ ਰਿਹਾ ਸੀ। ਇਸ ਮੌਕੇ 'ਤੇ ਉਸ ਆਪਣੇ ਇਲਾਕੇ ਦੇ ਸਾਰੇ ਬ੍ਰਾਹਮਣ ਅਤੇ ਸੰਤ ਫਕੀਰ ਬੁਲਾਏ ਸਨ। ਜਦ ਦੁਨੀ ਚੰਦ ਨੂੰ ਇਹ ਪਤਾ ਲੱਗਾ ਕਿ ਬਾਬਾ ਨਾਨਕ ਜੀ ਵੀ ਰਾਵੀ ਦਰਿਆ ਦੇ ਕੰਢੇ ਆਏ ਹਨ ਤਾਂ ਉਹ ਝੱਟ ਆਪਣੀ ਬੱਘੀ ਲੈ ਕੇ ਉਨ੍ਹਾਂ ਪਾਸ ਪਹੁੰਚ ਗਿਆ। ਗੁਰੂ ਜੀ ਪਾਸ ਬੇਨਤੀ ਕਰਕੇ ਉਹ ਉਨ੍ਹਾਂ ਨੂੰ ਆਪਣੇ ਘਰ ਲੈ ਆਇਆ।

ਜਦ ਗੁਰੂ ਜੀ ਅਤੇ ਭਾਈ ਮਰਦਾਨਾ ਉਸ ਦੀ ਵੱਡੀ ਹਵੇਲੀ ਵਿਚ ਪੁੱਜੇ ਤਾਂ ਉਨ੍ਹਾਂ ਵੇਖਿਆ ਕਿ ਓਥੇ ਹਜ਼ਾਰਾਂ ਹੀ ਬ੍ਰਾਹਮਣ ਅਤੇ ਸਾਧੂ ਫਕੀਰ ਅੰਨ ਪਾਣੀ ਛੱਕ ਰਹੇ ਸਨ। ਉਨ੍ਹਾਂ ਲੋਕਾਂ ਨੂੰ ਵੇਖ ਕੇ ਗੁਰੂ ਜੀ ਨੇ ਪੁੱਛਿਆ, "ਸੇਠ ਜੀ ਇਹ ਏਨਾ ਵੱਡਾ ਇਕੱਠ ਕਿਸ ਵਾਸਤੇ ਹੈ ?" ਦੁਨੀ ਚੰਦ ਨੇ ਕਿਹਾ, "ਮਹਾਰਾਜ ਅੱਜ ਮੇਰੇ ਪਿਤਾ ਦਾ ਸ਼ਰਾਧ ਹੈ, ਇਸ ਲਈ ਮੈਂ ਬੜੇ ਉੱਚੇ-ਸੁੱਚੇ ਬ੍ਰਾਹਮਣਾਂ ਨੂੰ ਬੁਲਾਇਆ ਹੈ, ਉਨ੍ਹਾਂ ਨੂੰ ਭੋਜਨ ਛਕਾਇਆ ਹੈ, ਦੱਛਣਾ ਦਿੱਤੀ ਹੈ, ਵਸਤਰ ਦਿੱਤੇ ਹਨ ਤਾਂਕਿ ਮੇਰੇ ਪਿਤਾ ਨੂੰ ਕਿਸੇ ਚੀਜ਼ ਦੀ ਘਾਟ ਨਾ ਰਹੇ।" ਗੁਰੂ ਜੀ ਫਿਰ ਕਹਿਣ ਲੱਗੇ, "ਹੇ ਭਲਿਆ ਪੁਰਸ਼ਾ! ਤੈਨੂੰ ਇਹ ਪੱਕਾ ਯਕੀਨ ਹੈ ਕਿ ਜੋ ਕੁੱਝ ਤੂੰ ਪੰਡਿਤਾਂ ਨੂੰ ਦਿੱਤਾ ਹੈ ਉਹ ਤੇਰੇ ਪਿਤਾ ਪਾਸ ਪਹੁੰਚ ਗਿਆ ਹੈ ?"

ਦੁਨੀ ਚੰਦ ਨੇ ਉੱਤਰ ਦਿੱਤਾ, "ਮਹਾਰਾਜ ਇਹ ਪੰਡਿਤ ਤਾਂ ਇਹੋ ਕਹਿੰਦੇ ਹਨ ਕਿ ਜੋ ਕੁੱਝ ਮੈਂ ਅੱਜ ਦਿੱਤਾ ਹੈ, ਇਸ ਨਾਲ ਮੇਰੇ ਪਿਤਾ ਜੀ ਨੂੰ ਇਕ ਸਾਲ ਕਿਸੇ ਚੀਜ਼ ਦੀ ਲੋੜ ਜਾਂ ਭੁੱਖ ਨਹੀਂ ਰਹੇਗੀ।"

ਗੁਰੂ ਜੀ ਮੁਸਕਰਾ ਕੇ ਬੋਲੇ, "ਦੁਨੀ ਚੰਦ ਤੂੰ ਵੀ ਬਹੁਤ ਸਿੱਧਾ ਆਦਮੀ ਹੈਂ, ਕੀ ਕੋਈ ਚੀਜ਼ ਪਰਲੋਕ ਵਿਚ ਵੀ ਪਹੁੰਚ ਸਕਦੀ ਹੈ? ਕੀ ਰੂਹਾਂ ਕੁੱਝ ਖਾਂਦੀਆਂ ਹਨ? ਉਹ ਸਰੀਰ ਤਾਂ ਏਥੇ ਛੱਡ ਗਏ ਸਨ, ਫਿਰ ਉਨ੍ਹਾਂ ਨੂੰ ਵਸਤਰਾਂ ਅਤੇ ਰਾਸ਼ਨ ਦੀ ਕੀ ਲੋੜ ਹੈ?"

ਗੁਰੂ ਜੀ ਦੀਆਂ ਗੱਲਾਂ ਸੁਣ ਕੇ ਦੁਨੀ ਚੰਦ ਹੈਰਾਨ ਹੋ ਕੇ ਬੋਲਿਆ, "ਇਸ ਦਾ ਮਤਲਬ ਹੈ ਕਿ ਇਹ ਸਭ ਕੁਝ ਬੇਕਾਰ ਹੈ।"

ਗੁਰੂ ਜੀ ਨੇ ਕਿਹਾ, "ਬਿਲਕੁਲ ਵਿਅਰਥ, ਤੇਰੇ ਪਿਤਾ ਜੀ ਨੇ ਜਦ ਮਨੁੱਖੀ ਜਾਮਾ ਤਿਆਗਿਆ ਤਾਂ ਉਹ ਇਕ ਬਘਿਆੜ ਦੀ ਜੂਨ ਵਿਚ ਪੈ ਗਏ। ਉਹ ਬਘਿਆੜ ਭੁਖਣ ਭਾਣਾ ਆਪਣੀ ਖੁਰਾਕ ਵਾਸਤੇ ਭਟਕਦਾ ਫਿਰਦਾ ਹੈ। ਜਿੰਨਾ ਕੁਝ ਤੂੰ ਬ੍ਰਾਹਮਣਾਂ ਨੂੰ ਦਿੱਤਾ ਹੈ ਉਸ ਵਿਚੋਂ ਕੁਝ ਵੀ ਉਸ ਪਾਸ ਨਹੀਂ ਪਹੁੰਚਿਆ। ਜੇ ਤੂੰ ਇਸ ਦੀ ਤਸੱਲੀ ਕਰਨੀ ਚਾਹੁੰਦਾ ਹੈ ਤਾਂ ਤੂੰ ਰਾਵੀ ਦੇ ਕੰਢੇ ਜਾ ਕੇ ਇਕ ਉੱਚੇ ਬੋਹੜ ਦੇ ਦਰੱਖਤ ਦੇ ਲਾਗੇ ਸੰਘਣੇ ਘਾਹ ਵਿਚ ਉਸ ਨੂੰ ਵੇਖ ਸਕਦਾ ਹੈਂ।"

ਦੁਨੀ ਚੰਦ ਹੱਕਾ-ਬੱਕਾ ਰਹਿ ਗਿਆ, ਗੁਰੂ ਜੀ ਦੀ ਕਹੀ ਗੱਲ ਨੂੰ ਪਰਖਣ ਵਾਸਤੇ ਉਹ ਬਹੁਤ ਉਤਸੁਕ ਹੋ ਗਿਆ। ਆਪਣੇ ਨਾਲ ਕੋਈ ਘੋੜਾ ਜਾਂ ਬੱਘੀ ਲੈ ਜਾਣ ਤੋਂ ਬਗੈਰ ਹੀ ਉਹ ਨੰਗੇ ਪੈਰ ਉਸ ਬੋਹੜ ਦੇ ਦਰੱਖਤ ਵੱਲ ਭੱਜ ਪਿਆ। ਓਥੇ ਜਾ ਕੇ ਉਸ ਕਿਸੇ ਦੇ ਚੀਖਣ ਅਤੇ ਉਸ ਦਾ

ਨਾਂ ਲੈ ਲੈ ਕੇ ਆਵਾਜ਼ਾਂ ਮਾਰਨ ਦੀ ਗੂੰਜ ਸੁਣੀ। ਜਦ ਉਹ ਉਸ ਪਾਸੇ ਗਿਆ ਤਾਂ ਉਸ ਵੇਖਿਆ ਕਿ ਇਕ ਬਘਿਆੜ ਘਾਹ ਦੇ ਬੂਝਿਆਂ ਲਾਗੇ ਚੀਖ ਰਿਹਾ ਸੀ। ਜਦ ਦੁਨੀ ਚੰਦ ਉਸ ਦੇ ਨੇੜੇ ਗਿਆ ਤਾਂ ਉਹ ਬਘਿਆੜ ਤਾਂ ਅਲੋਪ ਹੋ ਗਿਆ ਪਰ ਉਸ ਦੇ ਥਾਂ ਉਸ ਦਾ ਬਾਪ ਉਸ ਦੇ ਸਾਹਮਣੇ ਖੜਾ ਸੀ। ਆਪਣੇ ਬਾਪ ਨੂੰ ਜੀਉਂਦਾ ਵੇਖ ਕੇ ਦੁਨੀ ਚੰਦ ਡਰ ਗਿਆ। ਪਰ ਉਸ ਦੇ ਪਿਤਾ ਨੇ ਕਿਹਾ, "ਦੁਨੀ ਚੰਦ ਡਰ ਨਾ, ਮੈਂ ਆਪਣੀ ਬੇਅਕਲੀ ਕਰਕੇ ਬਘਿਆੜ ਦੀ ਜੂਨੇ ਪਿਆ ਹਾਂ। ਮੈਂ ਆਪਣੇ ਮਨੁੱਖੀ ਜਨਮ ਵਿਚ ਇਕ ਬਘਿਆੜ ਵਾਂਗ ਭੁੱਖ ਹੀ ਭੁੱਖ ਕਰਦਾ ਫਿਰਦਾ ਸੀ। ਕਿਸੇ ਨੂੰ ਲੁੱਟਦਾ ਸਾਂ, ਕਿਸੇ ਨਾਲ ਠੱਗੀ ਕਰਦਾ ਸਾਂ ਅਤੇ ਕਿਸੇ ਨਾਲ ਜ਼ਬਰਦਸਤੀ ਕਰਕੇ ਧਨ ਇਕੱਠਾ ਕਰਦਾ ਰਿਹਾ ਅਤੇ ਤੈਨੂੰ ਕਰੋੜਾਂ ਪਤੀ ਬਣਾ ਗਿਆ ਅਤੇ ਤੂੰ ਮੈਥੋਂ ਵੀ ਵੱਧ ਲੁੱਟ-ਖਸੁੱਟ ਕਰਕੇ ਸੱਤ ਕਰੋੜ ਰੁਪਿਆ ਜੋੜ ਲਿਆ ਹੈ। ਪਰ ਇਹ ਕਿਸ ਕੰਮ? ਜੋ ਕੁਝ ਤੂੰ ਬ੍ਰਾਹਮਣਾਂ ਨੂੰ ਦਿੱਤਾ ਹੈ, ਮੇਰੇ ਪਾਸ ਕੁਝ ਨਹੀਂ ਪੁੱਜਾ। ਜੇ ਮੈਂ ਇਕ ਨੇਕ ਇਨਸਾਨ ਦੀ ਜ਼ਿੰਦਗੀ ਜੀਉਂਦਾ, ਸੱਚੀ ਕਮਾਈ ਕਰਦਾ ਤਾਂ ਅੱਜ ਮੈਂ ਇਸ ਦੁਰਦਸ਼ਾ ਵਿਚ ਨਾ ਹੁੰਦਾ। ਇਸ ਲਈ ਮੇਰੀ ਗੱਲ ਮੰਨ ਅਤੇ ਨੇਕ ਕਮਾਈ ਕਰ, ਸਭ ਲੁੱਟ ਦਾ ਮਾਲ ਗਰੀਬਾਂ ਵਿਚ ਵੰਡ ਦੇ। ਮਨੁੱਖ ਦੇ ਮਰਨ ਤੋਂ ਬਾਅਦ ਕੁਝ ਵੀ ਉਸ ਨਾਲ ਨਹੀਂ ਜਾਂਦਾ।" ਇਹ ਕਹਿ ਕੇ ਉਸ ਦੇ ਪਿਤਾ ਅਲੋਪ ਹੋ ਗਏ। ਦੁਨੀ ਚੰਦ ਨੂੰ ਹੁਣ ਗਿਆਨ ਹੋ ਗਿਆ ਸੀ, ਉਹ ਘਰ ਜਾ ਕੇ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਿਆ ਅਤੇ ਅੱਗੇ ਤੋਂ ਸੁੱਚੀ ਕਿਰਤ ਕਰਨ ਦਾ ਵਚਨ ਦਿੱਤਾ ਅਤੇ ਹਰਾਮ ਦੀ ਕਮਾਈ ਗਰੀਬਾਂ ਵਿਚ ਵੰਡ ਦਿੱਤੀ ਅਤੇ ਬਾਕੀ ਸਭ ਕੁਝ ਗੁਰੂ ਘਰ ਦੇ ਲੇਖੇ ਲਾ ਦਿੱਤਾ।



# ਕੌਡਾ ਰਾਖਸ਼

ਕਰਤਾਰਪੁਰ ਵਿਚ ਕੁਝ ਸਮਾਂ ਕੀਰਤਨ ਪ੍ਰਵਾਹ ਚਲਾ ਕੇ ਗੁਰੂ ਜੀ ਫਿਰ ਦੱਖਣ ਦੇਸ਼ ਦੀ ਯਾਤਰਾ 'ਤੇ ਨਿਕਲ ਤੁਰੇ। ਭਾਈ ਮਰਦਾਨਾ ਵੀ ਰਬਾਬ ਵਜਾਉਂਦਾ ਅਤੇ ਇਲਾਹੀ ਗੀਤ ਗਾਉਂਦਾ ਉਨ੍ਹਾਂ ਦੇ ਨਾਲ ਚਲ ਰਿਹਾ ਸੀ। ਰਾਜਸਥਾਨ ਅਤੇ ਮੱਧ ਪ੍ਰਦੇਸ਼ ਦੇ ਵਸਨੀਕਾਂ ਨੂੰ ਉਪਦੇਸ਼ ਦਿੰਦੇ ਜਦ ਉਹ ਅੱਗੇ ਨਿਕਲੇ ਤਾਂ ਓਥੋਂ ਦੇ ਲੋਕਾਂ ਨੇ ਉਨ੍ਹਾਂ ਨੂੰ ਦਸਿਆ ਕਿ ਅੱਗੇ ਘਣੇ ਜੰਗਲ ਵਿਚ ਭੀਲ ਕੌਮ ਦੇ ਲੋਕ ਰਹਿੰਦੇ ਹਨ ਜਿਹੜੇ ਆਦਮਖੋਰ ਹਨ। ਉਨ੍ਹਾਂ ਇਹ ਵੀ ਸੂਚਿਤ ਕੀਤਾ ਕਿ ਉਹ ਲੋਕ ਭੁੱਲੇ ਭਟਕੇ ਰਾਹੀਆਂ ਨੂੰ ਫੜ ਲੈਂਦੇ ਹਨ ਅਤੇ ਮਾਰ ਕੇ ਤਲ ਕੇ ਖਾ ਜਾਂਦੇ ਹਨ। ਜਦ ਗੁਰੂ ਜੀ ਨੇ ਉਨ੍ਹਾਂ ਲੋਕਾਂ ਪਾਸੋਂ ਇਹ ਪੁੱਛਿਆ ਕਿ ਭੀਲਾਂ ਦਾ ਸਰਦਾਰ ਕੌਣ ਹੈ ਤਾਂ ਉਨ੍ਹਾਂ ਲੋਕਾਂ ਕਿਹਾ ਕਿ ਉਸ ਕੌਮ ਦਾ ਰਾਜਾ ਕੌਡਾ ਰਾਖਸ਼ ਹੈ, ਜਿਹੜਾ ਬੜਾ ਜ਼ਾਲਮ ਅਤੇ ਨਿਰਦਈ ਹੈ।

ਉਨ੍ਹਾਂ ਲੋਕਾਂ ਦੀ ਇਹ ਗੱਲ ਸੁਣ ਕੇ ਗੁਰੂ ਜੀ ਨੇ ਇਹ ਵਿਚਾਰ ਬਣਾਇਆ ਕਿ ਉਹ ਇਨ੍ਹਾਂ ਆਦਮਖੋਰ ਲੋਕਾਂ ਦਾ ਵੀ ਉਧਾਰ ਕਰਨਗੇ ਅਤੇ ਉਨ੍ਹਾਂ ਨੂੰ ਸੁੱਚੀ ਕਿਰਤ ਕਮਾਈ ਕਰਨ ਦਾ ਉਪਦੇਸ਼ ਦੇਣਗੇ।

ਉਹ ਲੋਕ ਮਹਿਲ ਮਾੜੀਆਂ ਬਣਾਉਣਾ ਨਹੀਂ ਸਨ ਜਾਣਦੇ, ਬਲਕਿ ਕੱਖਾਂ ਕਾਨਿਆਂ ਦੀਆਂ ਬਣੀਆਂ ਝੁਗੀਆਂ ਵਿਚ ਹੀ ਰਹਿੰਦੇ ਸਨ। ਉਹ ਕੱਪੜੇ ਨਹੀਂ ਸਨ ਪਾਉਂਦੇ ਅਤੇ ਤੇੜ ਕੇਵਲ ਪਸ਼ੂਆਂ ਦਾ ਚਮੜਾ ਬੰਨ੍ਹਦੇ ਸਨ।

ਸੰਘਣੇ ਜੰਗਲ ਦੇ ਬਿਖੜੇ ਰਾਹਾਂ ਉਤੇ ਗੁਰੂ ਜੀ ਓਥੇ ਪਹੁੰਚੇ ਜਿਥੇ ਕਿ ਭੀਲਾਂ ਦਾ ਵਾਸਾ ਸੀ। ਚਲਦੇ-ਚਲਦੇ ਉਨ੍ਹਾਂ ਨੂੰ ਰਾਤ ਪੈ ਗਈ ਅਤੇ ਉਹ ਇਕ ਸੰਘਣੇ ਦਰੱਖਤ ਹੇਠ ਆਰਾਮ ਕਰਨ ਲਈ ਬੈਠ ਗਏ। ਰਾਤ ਲੰਘਣ ਤੋਂ ਬਾਅਦ ਜਦ ਅੰਮ੍ਰਿਤ ਵੇਲਾ ਹੋਇਆ ਤਾਂ ਗੁਰੂ ਜੀ ਨੇ ਮਰਦਾਨੇ ਨੂੰ ਰਬਾਬ ਛੇੜਨ ਵਾਸਤੇ ਕਿਹਾ। ਮਰਦਾਨਾ ਰਬਾਬ ਵਜਾਉਣ ਲੱਗ ਪਿਆ ਅਤੇ ਗੁਰੂ ਜੀ ਬੜੀ ਸੁਰੀਲੀ ਅਤੇ ਮਿੱਠੀ ਆਵਾਜ਼ ਵਿਚ ਸ਼ਬਦ ਦਾ ਗਾਇਨ ਕਰਨ ਲੱਗ ਗਏ।

ਭੀਲਾਂ ਦੀ ਬਸਤੀ ਉਨ੍ਹਾਂ ਦੇ ਬਿਲਕੁਲ ਨੇੜੇ ਸੀ। ਜਦ ਕੁਝ ਭੀਲਾਂ ਨੇ ਇਹ ਮਿੱਠੀ ਆਵਾਜ਼ ਸੁਣੀ ਤਾਂ ਉਹ ਬਹੁਤ ਹੈਰਾਨ ਹੋਏ। ਇਕ ਵਿਸਮਾਦਮਈ ਸੱਦ ਉਨ੍ਹਾਂ ਦੇ ਹਿਰਦਿਆਂ ਵਿਚ ਧੂਹ ਪਾ ਰਹੀ ਸੀ। ਕੁਝ ਲੋਅ ਲਗਣ 'ਤੇ ਭੀਲ ਉਸ ਪਾਸੇ ਵੱਲ ਦੌੜੇ ਜਿਧਰੋਂ ਕਿ ਇਹ ਆਵਾਜ਼ ਆ ਰਹੀ ਸੀ। ਉਨ੍ਹਾਂ ਉਸ ਸੰਘਣੇ ਰੁੱਖ ਦੇ ਲਾਗੇ ਜਾ ਕੇ ਵੇਖਿਆ ਕਿ ਦੋ ਅਦਭੁੱਤ ਮਨੁੱਖ ਆਪਣੀ ਧੁੰਨ ਵਿਚ ਮਸਤ ਗਾ ਰਹੇ ਸਨ। ਉਨ੍ਹਾਂ ਵਾਸਤੇ ਇਹ ਦ੍ਰਿਸ਼ ਬਿਲਕੁਲ ਨਵਾਂ ਸੀ। ਉਨ੍ਹਾਂ ਨੇ ਅੱਜ ਤੱਕ ਕਿਸੇ ਮਨੁੱਖ ਨੂੰ ਆਪਣੀ ਬਸਤੀ ਵੱਲ ਆਉਂਦਿਆਂ ਨਹੀਂ ਸੀ ਵੇਖਿਆ, ਲੋਕ ਤਾਂ ਉਨ੍ਹਾਂ ਤੋਂ ਡਰਦੇ ਕਈ ਕੋਹ ਉਨ੍ਹਾਂ ਤੋਂ ਦੂਰ ਰਹਿੰਦੇ ਸਨ। ਉਨ੍ਹਾਂ ਝੱਟ ਜਾ ਕੇ ਆਪਣੇ ਸਰਦਾਰ ਕੌਡੇ ਰਾਖਸ਼ ਨੂੰ ਇਸ ਬਾਰੇ ਸੂਚਿਤ ਕੀਤਾ। ਕੌਡਾ ਵੀ ਹੈਰਾਨ ਪਰੇਸ਼ਾਨ ਰਹਿ ਗਿਆ। ਉਹ ਸੋਚਣ ਲੱਗਾ ਕਿ ਅਜਿਹਾ ਮਨੁੱਖ ਕਿਹੜਾ ਹੋਇਆ ਜਿਹੜਾ ਬੇਖੌਫ ਹੋ ਕੇ ਉਨ੍ਹਾਂ ਦੀ ਬਸਤੀ ਦੇ ਬਾਹਰ ਵਾਜੇ ਵਜਾ ਰਿਹਾ ਹੈ। ਆਪਣੇ

ਕੁਝ ਸਾਥੀਆਂ ਨੂੰ ਲੈ ਕੇ ਉਹ ਤੁਰੰਤ ਓਥੇ ਪਹੁੰਚ ਗਿਆ ਜਿਥੇ ਗੁਰੂ ਜੀ ਆਨੰਦਮਈ ਅਵਸਥਾ ਵਿਚ ਮਸਤ ਹੋਏ ਸ਼ਬਦ ਗਾਇਣ ਕਰ ਰਹੇ ਸਨ। ਗੁਰੂ ਜੀ ਦੀ ਮਿੱਠੀ ਆਵਾਜ਼ ਸੁਣ ਕੇ ਉਹ ਸਾਰੇ ਹੀ ਕੀਲੇ ਗਏ। ਕੋਈ ਵੀ ਨਾ ਅੱਗੇ ਵਧਿਆ ਨਾ ਪਿੱਛੇ ਹਟਿਆ। ਕੁਝ ਦੇਰ ਬਾਅਦ ਗੁਰੂ ਜੀ ਨੇ ਸ਼ਬਦ ਗਾਇਨ ਦਾ ਭੋਗ ਪਾਇਆ ਤੇ ਅੱਖਾਂ ਖੋਲ੍ਹ ਕੇ ਉਨ੍ਹਾਂ ਆਪਣੇ ਸਾਹਮਣੇ ਭੀਲਾਂ ਅਤੇ ਕੌਡੇ ਰਾਖਸ਼ ਨੂੰ ਵੇਖਿਆ। ਗੁਰੂ ਜੀ ਮੁਸਕਰਾ ਕੇ ਬੋਲੇ, "ਆਓ ਮਿੱਤਰੋ! ਤੁਹਾਡਾ ਕੀ ਹਾਲ ਚਾਲ ਹੈ?" ਗੁਰੂ ਜੀ ਦੇ ਇਹ ਬੋਲ ਸੁਣ ਕੇ ਕੌਡਾ ਭੈ-ਭੀਤ ਹੋ ਗਿਆ। ਉਸ ਆਪਣੇ ਸਾਥੀਆਂ ਨੂੰ ਕਿਹਾ, "ਇਹ ਮਨੁੱਖ ਨਹੀਂ ਹਨ, ਇਹ ਤਾਂ ਕੋਈ ਦੈਵੀ ਸ਼ਕਤੀ ਹੈ, ਇਨ੍ਹਾਂ ਨੂੰ ਮਾਰਨ ਦੀ ਕੋਸ਼ਿਸ਼ ਨਾ ਕਰਿਓ, ਨਹੀਂ ਤਾਂ ਸਾਡਾ ਸਭ ਕੁਝ ਤਬਾਹ ਹੋ ਜਾਵੇਗਾ।" ਫਿਰ ਕੌਡਾ ਕੁਝ ਹੌਸਲਾ ਕਰਕੇ ਇਕੱਲਾ ਹੀ ਗੁਰੂ ਜੀ ਪਾਸ ਆਇਆ ਅਤੇ ਬੋਲਿਆ, "ਤੁਸੀਂ ਕੌਣ ਹੋ ਅਤੇ ਏਥੇ ਕਿਉਂ ਆਏ ਹੋ ?" ਗੁਰੂ ਜੀ ਨੇ ਮੁਸਕਰਾ ਕੇ ਕੌਡੇ ਦੀਆਂ ਅੱਖਾਂ ਨਾਲ ਆਪਣੀਆਂ ਅੱਖਾਂ ਮਿਲਾਈਆਂ ਅਤੇ ਫਰਮਾਇਆ, "ਅਸੀਂ ਤੈਨੂੰ ਮਿਲਣ ਵਾਸਤੇ ਆਏ ਹਾਂ, ਤੁਸੀਂ ਮਨੁੱਖਾਂ ਨੂੰ ਮਾਰ ਕੇ ਖਾਂਦੇ ਹੋ। ਇਹ ਚੰਗਾ ਕੰਮ ਨਹੀਂ ਹੈ। ਸਾਰੇ ਮਨੁੱਖ ਇਕ ਕਰਤਾਰ ਦੇ ਬਣਾਏ ਹੋਏ ਹਨ ਅਤੇ ਇਹ ਸਾਰੇ ਭਰਾ-ਭਰਾ ਹਨ। ਭਰਾ-ਭਰਾ 'ਤੇ ਜ਼ੁਲਮ ਕਰਨਾ ਬਹੁਤ ਵੱਡਾ ਪਾਪ ਹੈ, ਇਸ ਕਾਰਨ ਤੁਹਾਡਾ ਸਭ ਕੁਝ ਤਬਾਹ ਹੋ ਜਾਵੇਗਾ। ਕੁਦਰਤ ਨੇ ਤੁਹਾਨੂੰ ਕਿੰਨਾ ਕੁਝ ਦਿੱਤਾ ਹੈ, ਇਹ ਜੰਗਲ ਫਲਦਾਰ ਬੂਟਿਆਂ ਨਾਲ ਭਰਿਆ ਪਿਆ ਹੈ। ਸੱਚੀ ਕਿਰਤ ਕਰੋ ਅਤੇ ਮਨੁੱਖਾਂ ਨੂੰ ਮਾਰਨ ਦੀ ਥਾਂ ਉਨ੍ਹਾਂ ਦੀ ਸੇਵਾ ਕਰੋ।" ਕੌਡਾ ਤਾਂ ਵੇਖਦਾ ਹੀ ਗੁਰੂ ਜੀ ਦਾ ਹੋ ਚੁੱਕਾ ਸੀ। ਇਹ ਗੱਲਾਂ ਸੁਣ ਕੇ ਉਹ ਉਨ੍ਹਾਂ ਦੇ ਚਰਣਾਂ 'ਤੇ ਢਹਿ ਪਿਆ।



# ਰਾਜਾ ਸ਼ਿਵਨਾਭ

ਸਾਰੇ ਭੀਲ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਉਨ੍ਹਾਂ ਸਾਰਿਆਂ ਦੀ ਕਾਇਆਂ ਕਲਪ ਹੋ ਗਈ ਸੀ। ਉਨ੍ਹਾਂ ਬਹੁਤ ਸਾਰੇ ਫਲ ਅਤੇ ਮੇਵੇ ਗੁਰੂ ਜੀ ਨੂੰ ਭੇਟ ਕੀਤੇ। ਗੁਰੂ ਜੀ ਕਈ ਦਿਨ ਉਨ੍ਹਾਂ ਪਾਸ ਰਹੇ ਅਤੇ ਫਿਰ ਉਨ੍ਹਾਂ ਨੇ ਆਪਣੀ ਨਵੀਂ ਯਾਤਰਾ ਆਰੰਭ ਕਰ ਦਿੱਤੀ। ਕੌਡਾ, ਜਿਸ ਨੂੰ ਹੁਣ ਗੁਰੂ ਜੀ ਪਿਆਰ ਨਾਲ ਕੌਡਣ ਦੇਵ ਕਹਿਣ ਲੱਗ ਗਏ ਸਨ, ਬਹੁਤ ਦੂਰ ਤਕ ਗੁਰੂ ਜੀ ਨੂੰ ਤੋਰਨ ਵਾਸਤੇ ਆਇਆ। ਉਹ ਡਰਦਾ ਸੀ ਕਿ ਕਿਤੇ ਕੋਈ ਬੇਸਮਝ ਭੀਲ ਉਨ੍ਹਾਂ 'ਤੇ ਵਾਰ ਨਾ ਕਰ ਦੇਵੇ। ਪਰ ਗੁਰੂ ਜੀ ਇਕ ਕਰਤਾਰ ਤੋਂ ਬਗੈਰ ਹੋਰ ਕਿਸੇ ਪਾਸੋਂ ਨਹੀਂ ਡਰਦੇ ਸਨ।

ਦੱਖਣ ਦੇ ਵੱਡੇ-ਵੱਡੇ ਸ਼ਹਿਰਾਂ ਵਿਚੋਂ ਦੀ ਹੁੰਦੇ ਹੋਏ ਉਹ ਰਾਸ ਕੁਮਾਰੀ ਵਿਖੇ ਸਮੁੰਦਰ ਦੇ ਕੰਢੇ ਪਹੁੰਚੇ। ਓਥੇ ਕਈ ਬੇੜੇ ਲੰਕਾ ਸੰਗਲਾਦੀਪ ਨੂੰ ਜਾ ਰਹੇ ਸਨ। ਗੁਰੂ ਜੀ ਅਤੇ ਭਾਈ ਮਰਦਾਨਾ ਵੀ ਇਕ ਬੇੜੇ ਵਿਚ ਚੜ੍ਹ ਗਏ। ਇਹ ਬੇੜਾ ਜਿਥੇ ਪੁੱਜਾ, ਉਹ ਰਾਜੇ ਸ਼ਿਵਨਾਭ ਦੀ ਰਾਜਧਾਨੀ ਸੀ।

ਗੁਰੂ ਜੀ ਦਾ ਇਕ ਲਾਹੌਰ ਨਿਵਾਸੀ ਸਿੱਖ ਭਾਈ ਮਨਸੁੱਖ, ਵਿਉਪਾਰ ਦੇ ਸੰਬੰਧ ਵਿਚ ਸੰਗਲਾਦੀਪ ਜਾਇਆ ਕਰਦਾ ਸੀ। ਉਹ ਆਮ ਤੌਰ 'ਤੇ ਰਾਜੇ ਸ਼ਿਵਨਾਭ ਨੂੰ ਵੀ ਮਿਲਿਆ ਕਰਦਾ ਸੀ। ਰਾਜੇ ਨੂੰ ਉਸ ਨੇ ਗੁਰੂ ਜੀ ਬਾਰੇ ਦੱਸਿਆ ਸੀ। ਰਾਜਾ ਭਾਈ ਮਨਸੁੱਖ ਦੀਆਂ ਗੱਲਾਂ ਤੋਂ ਬਹੁਤ ਪ੍ਰਭਾਵਿਤ ਹੋਇਆ ਸੀ ਅਤੇ ਉਸ ਦੇ ਮਨ ਵਿਚ ਗੁਰੂ ਜੀ ਨੂੰ ਮਿਲਣ ਲਈ ਬੜੀ ਤਾਂਘ ਅਤੇ ਖਿੱਚ ਸੀ।

ਭਾਈ ਮਨਸੁੱਖ ਨੂੰ ਉਸ ਕਈ ਵਾਰ ਇਹ ਬੇਨਤੀ ਕੀਤੀ ਸੀ ਕਿ ਉਸ ਨੂੰ ਗੁਰੂ ਜੀ ਨਾਲ ਮਿਲਾਏ। ਪਰ ਉਹ ਰਾਜੇ ਨੂੰ ਇਹੋ ਦੱਸਦੇ ਸਨ ਕਿ ਜਿਹੜਾ ਵੀ ਸੱਚੇ ਦਿਲੋਂ ਗੁਰੂ ਜੀ ਨੂੰ ਮਿਲਣ ਦੀ ਖਾਹਿਸ਼ ਪ੍ਰਗਟ ਕਰਦਾ ਹੈ, ਉਸ ਨੂੰ ਹਰ ਹਾਲਤ ਵਿਚ ਮਿਲਦੇ ਹਨ। ਮਟਾਲੇ ਪਹੁੰਚ ਕੇ ਗੁਰੂ ਜੀ ਅਤੇ ਭਾਈ ਮਰਦਾਨੇ ਨੇ ਇਕ ਬਾਗ ਵਿਚ ਡੇਰਾ ਜਮਾਇਆ। ਓਥੇ ਉਹ ਰੋਜ਼ ਕੀਰਤਨ ਕਰਦੇ ਅਤੇ ਸਤਿਸੰਗ ਵਿਚ ਲੋਕਾਂ ਨੂੰ ਉਪਦੇਸ਼ ਦਿੰਦੇ। ਥੋੜ੍ਹੇ ਸਮੇਂ ਵਿਚ ਹੀ ਬੜੀ ਸੰਗਤ ਇਕੱਠੀ ਹੋਣ ਲੱਗ ਗਈ। ਇਸ ਬਾਰੇ ਸ਼ਿਵਨਾਭ ਨੂੰ ਵੀ ਪਤਾ ਲੱਗਾ ਕਿ ਉਸ ਦੇ ਬਾਗ ਵਿਚ ਇਕ ਬੜੀ ਕਰਨੀ ਵਾਲੇ ਮਹਾਤਮਾ ਠਹਿਰੇ ਹਨ। ਸ਼ਿਵਨਾਭ ਨੇ ਪਰਖਣ ਵਾਸਤੇ ਬੜੀਆਂ ਸੁੰਦਰ ਇਸਤਰੀਆਂ ਤੇ ਪਦਮਣੀਆਂ ਭੇਜੀਆਂ, ਜਿਹੜੀਆਂ ਗੁਰੂ ਜੀ ਸਾਹਮਣੇ ਆ ਕੇ ਨੱਚਣ ਲੱਗੀਆਂ। ਪਰ ਗੁਰੂ ਜੀ ਆਪਣੀ ਸਮਾਧੀ ਵਿਚ ਬੈਠੇ ਰਹੇ ਅਤੇ ਉਨ੍ਹਾਂ ਨੇ ਉਹਨਾਂ ਇਸਤਰੀਆਂ ਦੇ ਨਾਚ ਵੱਲ ਕੋਈ ਧਿਆਨ ਨਾ ਦਿੱਤਾ।

ਉਹ ਇਸਤਰੀਆਂ ਹਾਰ ਕੇ ਸ਼ਿਵਨਾਭ ਪਾਸ ਆ ਗਈਆਂ। ਜਦ ਰਾਜੇ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਹ ਆਪਣੇ ਪੁੱਤਰ ਅਤੇ ਪਤਨੀ ਨੂੰ ਲੈ ਕੇ ਗੁਰੂ ਜੀ ਪਾਸ ਪਹੁੰਚਿਆ।

ਗੁਰੂ ਜੀ ਦੇ ਦਰਸ਼ਨ ਕਰਕੇ ਉਹ ਨਿਹਾਲ ਹੋ ਗਿਆ ਪਰ ਉਸਦੇ ਮਨ ਵਿਚ ਇਕ ਸ਼ੰਕਾ ਉੱਠੀ ਕਿ ਇਹ ਮਹਾਂਪੁਰਸ਼ ਕੋਈ ਬ੍ਰਾਹਮਣ ਹੈ, ਜੋਗੀ ਹੈ, ਹਿੰਦੂ ਹੈ ਜਾਂ ਮੁਸਲਮਾਨ ਹੈ। ਇਸ ਦਾ ਕਾਰਨ ਇਹ ਸੀ ਕਿ ਗੁਰੂ ਜੀ ਨੇ ਅਜੀਬ ਪ੍ਰਕਾਰ ਦਾ ਵੇਸ ਧਾਰਨ ਕੀਤਾ ਹੋਇਆ ਸੀ, ਉਨ੍ਹਾਂ ਦਾ ਉਪਦੇਸ਼

ਹਿੰਦੂਆਂ, ਮੁਸਲਮਾਨਾਂ ਅਤੇ ਜੋਗੀਆਂ ਤੋਂ ਭਿੰਨ ਸੀ। ਉਨ੍ਹਾਂ ਦੀ ਬਾਣੀ ਸਭ ਤੋਂ ਵੱਖਰੀ ਅਤੇ ਨਿਰਾਲੀ ਸੀ। ਉਹ ਭਾਰਤ ਦੇ ਉੱਤਰ ਵਿਚੋਂ ਆਏ ਸਨ, ਪਰ ਉਹ ਦੱਖਣੀ ਬੋਲੀ ਵੀ ਸਪੱਸ਼ਟ ਬੋਲ ਰਹੇ ਸਨ। ਸ਼ਿਵਨਾਭ ਦੇ ਮਨ ਦੀ ਦੁਚਿੱਤੀ ਨੂੰ ਸਮਝ ਕੇ ਗੁਰੂ ਜੀ ਨੇ ਫ਼ੁਰਮਾਇਆ, "ਰਾਜਾ ਸ਼ਿਵਨਾਭ! ਬ੍ਰਾਹਮਣ ਉਹ ਹੈ ਜੋ ਬ੍ਰਹਮ ਦੇ ਗਿਆਨ ਦਾ ਇਸ਼ਨਾਨ ਕਰਦਾ ਹੈ ਅਤੇ ਪਰਮਾਤਮਾ ਦੀ ਸਿਫਤ ਸਲਾਹ ਦੇ ਗੀਤ ਗਾਉਂਦਾ ਹੈ। ਸਾਰਾ ਬ੍ਰਹਿਮੰਡ ਇਕ ਹੱਟ ਹੈ ਜਿਸ ਦਾ ਇਕੋ ਇਕ ਸ਼ਾਹ ਕਰਤਾਰ ਆਪ ਹੈ ਅਤੇ ਅਸੀਂ ਕਰਤਾਰ ਦੇ ਨਾਮ ਦੇ ਅਭਿਲਾਸ਼ੀ ਵਣਜਾਰੇ ਹਾਂ। ਪਰਮਾਤਮਾ ਦੇ ਪਿਆਰਿਆਂ ਲਈ ਹਿੰਦੂ ਮੁਸਲਮਾਨ ਇਕੋ ਹਨ ਅਤੇ ਸਾਰਾ ਸੰਸਾਰ ਹੀ ਉਨ੍ਹਾਂ ਦਾ ਘਰ ਹੈ।"

ਗੁਰੂ ਜੀ ਦਾ ਇਹ ਉਪਦੇਸ਼ ਸੁਣ ਕੇ ਰਾਜੇ ਸ਼ਿਵਨਾਭ ਦੀ ਤਸੱਲੀ ਹੋ ਗਈ ਕਿ ਉਹ ਮਹਾਤਮਾ ਗੁਰੂ ਨਾਨਕ ਹੀ ਸਨ। ਉਹ ਉਨਾਂ ਦੇ ਚਰਣੀਂ ਲੱਗ ਗਿਆ ਅਤੇ ਨਾਮ ਦਾਨ ਪ੍ਰਾਪਤ ਕਰਕੇ ਗੁਰੂ ਜੀ ਦਾ ਸੱਚਾ ਸਿੱਖ ਬਣਿਆ। ਗੁਰੂ ਜੀ ਵਾਸਤੇ ਸਤਿਸੰਗ ਕਰਨ ਲਈ ਉਸ ਆਪਣੇ ਮਹਿਲਾਂ ਦੇ ਨਾਲ ਹੀ ਇਕ ਵੱਡੀ ਧਰਮਸਾਲਾ ਬਣਾ ਦਿੱਤੀ।



# ਰੀਠੇ ਮਿੱਠੇ ਕੀਤੇ

ਦੱਖਣ ਤੋਂ ਚਲ ਕੇ ਵੱਡੇ-ਵੱਡੇ ਸ਼ਹਿਰਾਂ, ਨਗਰਾਂ ਅਤੇ ਪਿੰਡਾਂ ਵਿਚ ਪ੍ਰਚਾਰ ਕਰਦੇ ਗੁਰੂ ਜੀ ਕਰਤਾਰਪੁਰ ਪੁੱਜੇ। ਜਦ ਪੰਜਾਬ ਦੀਆਂ ਸੰਗਤਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਵਾਪਸ ਕਰਤਾਰਪੁਰ ਪਰਤ ਆਏ ਹਨ ਤਾਂ ਉਹ ਹੁਮ-ਹੁਮਾ ਕੇ ਦਰਸ਼ਨਾਂ ਲਈ ਪੁਜੀਆਂ। ਏਥੇ ਆ ਕੇ ਗੁਰੂ ਜੀ ਫਿਰ ਖੇਤੀ ਦੇ ਕੰਮ ਵਿਚ ਲੱਗ ਗਏ। ਉਹ ਆਪਣੇ ਸਿੱਖਾਂ ਨੂੰ ਇਹ ਦ੍ਰਿੜ੍ਹ ਨਿਸ਼ਚਾ ਕਰਵਾਉਣਾ ਚਾਹੁੰਦੇ ਸਨ ਕਿ ਗ੍ਰਿਹਸਤ ਵਿਚ ਰਹਿ ਕੇ ਵੀ ਪ੍ਰਭੂ ਦਾ ਸਿਮਰਨ ਕੀਤਾ ਜਾ ਸਕਦਾ ਹੈ। ਕੇਵਲ ਦੁਨੀਆਂ ਤੋਂ ਉਪਰਾਮ ਹੋ ਕੇ ਸਾਧੂ, ਸੰਨਿਆਸੀ, ਜੋਗੀ ਜਾਂ ਫਕੀਰ ਬਣ ਕੇ ਕਠਿਨ ਤਪੱਸਿਆ ਕਰਕੇ ਹੀ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ।

ਕੁਝ ਸਮਾਂ ਕਰਤਾਰਪੁਰ ਵਿਚ ਠਹਿਰ ਕੇ ਗੁਰੂ ਨਾਨਕ ਦੇਵ ਜੀ ਉੱਤਰੀ ਦਿਸ਼ਾ ਵੱਲ ਚੱਲ ਪਏ। ਆਪਣੇ ਸੱਚੇ ਧਰਮ ਦਾ ਪ੍ਰਚਾਰ ਕਰਦੇ ਅਤੇ ਲੋਕਾਂ ਦਾ ਉਧਾਰ ਕਰਦੇ ਉਹ ਗੋਰਖ ਮਤੇ ਪੁੱਜੇ। ਇਹ ਅਸਥਾਨ ਪੀਲੀਭੀਤ ਤੋਂ 20 ਕਿਲੋਮੀਟਰ ਦੀ ਦੂਰੀ 'ਤੇ ਹੈ। ਇਹ ਗੋਰਖ ਮਤਾ ਜੋਗੀਆਂ ਦਾ ਕੇਂਦਰ ਬਿੰਦੂ ਸੀ। ਇਹ ਗੋਰਖ ਮਤੇ ਜੋਗੀ ਦੁਨੀਆਂ ਤੋਂ ਅਟੰਕ ਹੋ ਕੇ ਤਪ ਅਤੇ ਕਈ ਪ੍ਰਕਾਰ ਦੀਆਂ ਸਾਧਨਾਵਾਂ ਕਰਦੇ ਸਨ, ਸਾਧਾਰਨ ਲੋਕ ਉਨ੍ਹਾਂ ਪਾਸੋਂ ਡਰਦੇ ਸਨ, ਕਿਉਂਕਿ ਉਹ ਲੋਕ ਸਮਝਦੇ ਸਨ ਕਿ ਜੋਗੀ ਲੋਕ ਜਿਸ ਨੂੰ ਵਰ ਦੇ ਦਿੰਦੇ ਸਨ ਉਸ ਦੀਆਂ ਚਾਰੇ ਕੁਲਾਂ ਤਰ ਜਾਂਦੀਆਂ ਸਨ ਅਤੇ ਜਿਸ ਨੂੰ ਸਰਾਪ ਦਿੰਦੇ ਸਨ ਉਸ ਦੀਆਂ ਚਾਰੇ ਕੁਲਾਂ ਦਾ ਬੇੜਾ ਗਰਕ ਹੋ ਜਾਂਦਾ ਸੀ। ਇਸ ਲਈ ਸਰਾਪ ਤੋਂ ਡਰਦੇ ਅਤੇ ਵਰ ਦੀ ਪ੍ਰਾਪਤੀ ਖਾਤਰ ਲੋਕ ਕਈ ਪ੍ਰਕਾਰ ਦੇ ਚੜ੍ਹਾਵੇ ਚੜ੍ਹਾਉਂਦੇ ਸਨ। ਗੁਰੂ ਜੀ ਇਨ੍ਹਾਂ ਵਿਹਲੜ ਜੋਗੀਆਂ ਨੂੰ ਸੱਚੇ ਰਾਹ 'ਤੇ ਪਾਉਣਾ ਚਾਹੁੰਦੇ ਸਨ। ਗੁਰੂ ਜੀ ਨੇ ਜੋਗੀਆਂ ਦੇ ਡੇਰੇ ਦੇ ਬਾਹਰ ਇਲਾਹੀ ਨਾਦ ਛੇੜ ਦਿੱਤਾ। ਝੰਗਰ ਨਾਥ ਭੰਗਰ ਨਾਥ ਨਾਮੀਂ ਜੋਗੀ ਗੁਰੂ ਜੀ ਪਾਸ ਆ ਇਕੱਠੇ ਹੋਏ ਅਤੇ ਉਹ ਗੁਰੂ ਜੀ ਨੂੰ ਕਈ ਸਵਾਲ ਕਰਨ ਲੱਗੇ। ਗੁਰੂ ਜੀ ਨੇ ਉਨ੍ਹਾਂ ਦੇ ਸਭ ਪ੍ਰਸ਼ਨਾਂ ਦੇ ਤਸੱਲੀਬਖ਼ਸ਼ ਉੱਤਰ ਦਿੱਤੇ। ਫਿਰ ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਅਸਲ ਜੋਗੀ ਉਹ ਹੈ ਜਿਹੜਾ ਸੰਸਾਰ ਦੇ ਝਮੇਲਿਆਂ ਵਿਚ ਰਹਿੰਦਾ ਹੋਇਆ ਵੀ ਨਿਰਲੇਪ ਪਰਮਾਤਮਾ ਵਿਚ ਸਮਾਇਆ ਰਹੇ। ਭੇਖ ਧਾਰਨ ਨਾਲ, ਗੋਦੜੀ ਪਾ ਲੈਣ ਨਾਲ, ਡੰਡਾ ਹੱਥ ਵਿਚ ਫੜਨ ਨਾਲ, ਕੰਨਾਂ ਵਿਚ ਮੁੰਦਰਾਂ ਪਾ ਲੈਣ ਨਾਲ ਅਤੇ ਸਿੰਗੀ ਵਜਾਉਣ ਨਾਲ ਜੋਗੀ ਨਹੀਂ ਬਣ ਜਾਂਦਾ। ਮਨ ਨੂੰ ਵਿਸ਼ਿਆਂ ਵਿਕਾਰਾਂ ਤੋਂ ਰੋਕਣ ਲਈ ਦੁਨੀਆਂ ਦਾ ਤਿਆਗ ਕਰਨ ਦੀ ਲੋੜ ਨਹੀਂ। ਪ੍ਰਭੂ ਦੀ ਸੱਚੇ ਦਿਲ ਨਾਲ ਆਰਾਧਨਾ ਕਰਨ ਨਾਲ ਮਨ ਵਿਸ਼ਿਆਂ ਵਿਕਾਰਾਂ ਤੋਂ ਰਹਿਤ ਕੀਤਾ ਜਾ ਸਕਦਾ ਹੈ। ਹਠ ਜੋਗ ਸਾਧਨਾ ਕਰਨ ਦੀ ਜ਼ਰੂਰਤ ਨਹੀਂ, ਸਾਡੇ ਸਰੀਰ ਵਿਚ ਸਦਾ ਹੀ ਸਹਿਜ ਦੀ ਧੁਨ ਜਾਰੀ ਰਹਿੰਦੀ ਹੈ। ਆਪਣੀ ਸੁਰਤ ਨੂੰ ਪ੍ਰਭੂ ਨਾਲ ਇਕਮਿਕ ਕਰਕੇ ਆਨੰਦਮਈ ਸੰਗੀਤ ਸੁਣਿਆ ਜਾ ਸਕਦਾ ਹੈ ਅਤੇ ਉਹੋ ਹੀ ਅਨਹਦ ਬਾਣੀ ਹੈ। ਸਿੰਗੀਆਂ ਵਜਾਉਣ ਦਾ ਕੋਈ ਲਾਭ ਨਹੀਂ, ਸਾਡੇ ਅੰਦਰ ਹੀ ਅਨਹਦ ਧੁਨੀ ਵੱਜ ਰਹੀ ਹੈ। ਲੋੜ ਹੈ ਇਸ ਅਨਹਦ ਧੁਨੀ ਨੂੰ ਸੁਣਨ ਦੀ ਅਤੇ ਵਿਸ਼ਵਾਸ ਕਰਨ

ਦੀ, ਜਿਹੜਾ ਇਸ ਅਨਹਦ ਧੁਨੀ ਨੂੰ ਸੁਣਦਾ ਅਤੇ ਮੰਨਦਾ ਹੈ, ਉਹ ਇਸ ਦੁਨਿਆਵੀ ਚੱਕਰ ਤੋਂ ਮੁਕਤ ਹੋ ਜਾਂਦਾ ਹੈ।

ਗੁਰੂ ਜੀ ਕੁਝ ਦਿਨ ਜੋਗੀਆਂ ਪਾਸ ਰਹੇ ਅਤੇ ਉਨ੍ਹਾਂ ਦੇ ਸਭ ਸ਼ੰਕੇ ਨਵਿਰਤ ਕਰ ਦਿੱਤੇ। ਉਹ ਗੁਰੂ ਜੀ ਦੇ ਪੱਕੇ ਸ਼ਰਧਾਲੂ ਅਤੇ ਸਿੱਖ ਬਣ ਗਏ। ਉਹ ਅਸਥਾਨ ਜਿਹੜਾ ਗੋਰਖ ਮਤਿਆਂ ਦਾ ਕੇਂਦਰ ਸੀ, ਫਿਰ ਸਿੱਖੀ ਦਾ ਕੇਂਦਰ ਬਣ ਗਿਆ ਅਤੇ ਉਸਦਾ ਨਾਂ ਨਾਨਕ ਮਤਾ ਹੋ ਗਿਆ।

ਜੋਗੀਆਂ ਨੂੰ ਸਿੱਖਿਆ ਦੇ ਕੇ ਗੁਰੂ ਜੀ ਭਾਈ ਮਰਦਾਨੇ ਨੂੰ ਲੈ ਕੇ ਹਿਮਾਲੀਆ ਪਰਬਤ ਵੱਲ ਚਲ ਪਏ। ਰਾਹ ਵਿਚ ਇਕ ਰੀਠੇ ਦੇ ਦਰੱਖਤ ਹੇਠ ਵਿਸ਼ਰਾਮ ਕਰਨ ਲਈ ਬੈਠ ਗਏ। ਓਥੇ ਮਰਦਾਨੇ ਨੇ ਬੇਨਤੀ ਕੀਤੀ, "ਮਹਾਰਾਜ! ਭੁੱਖ ਲੱਗੀ ਹੈ, ਮੈਂ ਜੰਗਲ ਵਿਚੋਂ ਕੋਈ ਫਲ ਢੂੰਡ ਕੇ ਖਾ ਆਵਾਂ।"

ਗੁਰੂ ਜੀ ਨੇ ਰੀਠੇ ਦੇ ਦਰੱਖਤ ਦੀ ਇਕ ਟਹਿਣੀ ਵੱਲ ਇਸ਼ਾਰਾ ਕਰਕੇ ਕਿਹਾ ਕਿ ਇਸ ਟਹਿਣੀ ਦੇ ਰੀਠੇ ਤੋੜ ਕੇ ਖਾ ਲੈ। ਮਰਦਾਨੇ ਨੇ ਜਦ ਉਹ ਰੀਠੇ ਖਾ ਕੇ ਵੇਖੇ ਤਾਂ ਉਹ ਬਹੁਤ ਮਿੱਠੇ ਸਨ, ਉਹ ਹੌਲੀ-ਹੌਲੀ ਉਸ ਟਹਿਣੀ ਦੇ ਸਾਰੇ ਰੀਠੇ ਖਾ ਗਿਆ, ਪਰ ਜਦ ਉਹ ਦੂਸਰੀ ਟਹਿਣੀ ਦੇ ਰੀਠੇ ਤੋੜ ਕੇ ਖਾਣ ਲੱਗਾ ਤਾਂ ਉਹ ਅਤਿ ਕੌੜੇ ਸਨ। ਉਹ ਦਰੱਖਤ ਹਾਲੇ ਤਕ ਕਾਇਮ ਹੈ, ਇਸ ਦੀ ਇਕ ਟਹਿਣੀ ਦੇ ਰੀਠੇ ਛੁਹਾਰੇ ਵਾਂਗ ਮਿੱਠੇ ਹਨ। ਏਥੇ ਅੱਜ-ਕੱਲ੍ਹ ਗੁਰਦੁਆਰਾ ਰੀਠਾ ਸਾਹਿਬ ਹੈ।



# ਸੁਮੇਰ ਪਰਬਤ ਅਤੇ ਸਿੱਧ

ਗੁਰੂ ਜੀ ਨੇ ਫਿਰ ਕਸ਼ਮੀਰ ਵਾਦੀ ਦਾ ਚੱਕਰ ਲਾਇਆ। ਸ੍ਰੀ ਨਗਰ ਵਿੱਚ ਕੁਝ ਸਮਾਂ ਠਹਿਰ ਕੇ ਉਹ ਉੱਤਰ ਦਿਸ਼ਾ ਵੱਲ ਚੱਲ ਪਏ। ਕਠਿਨ ਪਹਾੜੀਆਂ ਨੂੰ ਬੜੀ ਹਿੰਮਤ ਨਾਲ ਚੜ੍ਹਦੇ ਜਾਂਦੇ ਸਨ। ਰਾਹ ਵਿਚ ਬੜੇ ਸੰਘਣੇ ਜੰਗਲ ਅਤੇ ਫੁੱਲ ਬੂਟੇ ਸਨ। ਇਨ੍ਹਾਂ ਜੰਗਲਾਂ ਵਿਚ ਕਈ ਪ੍ਰਕਾਰ ਦੇ ਭਿਆਨਕ ਅਤੇ ਡਰਾਉਣੇ ਜਾਨਵਰ ਸਨ। ਉੱਚੀਆਂ ਪਹਾੜੀਆਂ ਚੜ੍ਹਦੇ ਗੁਰੂ ਜੀ ਸੁਮੇਰ ਪਰਬਤ 'ਤੇ ਪਹੁੰਚ ਗਏ। ਓਥੇ ਉਨ੍ਹਾਂ ਨੂੰ ਬੜੇ ਪ੍ਰਸਿੱਧ ਸਿੱਧ ਮਿਲੇ। ਇਹ ਲੋਕ ਸੰਸਾਰ ਨੂੰ ਤਿਆਗ ਕੇ ਨਿਕੰਮਿਆਂ ਵਾਲਾ ਜੀਵਨ ਬਤੀਤ ਕਰ ਰਹੇ ਸਨ। ਕਰਾਮਾਤਾਂ ਦਾ ਡਰਾਵਾ ਦੇ ਕੇ ਪਹਾੜੀ ਲੋਕਾਂ ਨੂੰ ਉੱਲੂ ਬਣਾ ਕੇ ਬੜੀ ਐਸ਼ ਦਾ ਜੀਵਨ ਬਿਤਾ ਰਹੇ ਸਨ।

ਇਕ ਸਾਧਾਰਨ ਬੰਦੇ ਨੂੰ ਸੁਮੇਰ ਪਰਬਤ 'ਤੇ ਪਹੁੰਚਿਆ ਵੇਖ ਕੇ ਉਹ ਹੈਰਾਨ ਹੋਏ ਅਤੇ ਝੱਟ ਗੁਰੂ ਜੀ ਦੇ ਦੁਆਲੇ ਆ ਜੁੜੇ। ਉਹ ਪੁੱਛਣ ਲੱਗੇ, "ਨਾ ਹੀ ਤੁਸੀਂ ਸਿੱਧ ਲੱਗਦੇ ਹੋ ਅਤੇ ਨਾ ਹੀ ਕੋਈ ਸੰਨਿਆਸੀ, ਫਿਰ ਕਿਹੜੀ ਸ਼ਕਤੀ ਤੁਹਾਨੂੰ ਏਥੇ ਲੈ ਆਈ ਹੈ?" ਗੁਰੂ ਜੀ ਨੇ ਉੱਤਰ ਦਿੱਤਾ, "ਮੈਂ ਸਰਬ ਸ਼ਕਤੀਮਾਨ ਪ੍ਰਭੂ ਦੇ ਨਾਮ ਦਾ ਜਾਪ ਕਰਦਾ ਹਾਂ, ਉਸ ਦੀ ਕ੍ਰਿਪਾ ਕਰਕੇ ਹੀ ਮੈਂ ਏਥੇ ਪਹੁੰਚ ਗਿਆ ਹਾਂ।"

ਫਿਰ ਸਿੱਧਾਂ ਨੇ ਪੁੱਛਿਆ, "ਤੁਹਾਡਾ ਨਾਂ ਕੀ ਹੈ ਅਤੇ ਤੁਸੀਂ ਕਿਸ ਮੱਤ ਨਾਲ ਸੰਬੰਧਿਤ ਹੋ?"

ਗੁਰੂ ਜੀ ਨੇ ਫੁਰਮਾਇਆ, "ਨਾਂ ਮੇਰਾ ਨਾਨਕ ਨਿਰੰਕਾਰੀ ਹੈ ਅਤੇ ਮਤ ਮੇਰਾ ਪਰਮਾਤਮਾ ਅਤੇ ਉਸ ਦੀ ਰਚੀ ਕਾਇਨਾਤ ਨੂੰ ਪਿਆਰ ਕਰਨਾ ਹੈ।"

ਫਿਰ ਸਿੱਧ ਕਹਿਣ ਲੱਗੇ, "ਤੁਸੀਂ ਮਾਤ-ਲੋਕ ਵਿਚੋਂ ਆਏ ਹੋ, ਓਥੇ ਦਾ ਕੀ ਹਾਲ ਹੈ ?"

ਗੁਰੂ ਜੀ ਮੁਸਕਰਾ ਕੇ ਬੋਲੇ, "ਤੁਸੀਂ ਤਾਂ ਡਰਦੇ ਮਾਰੇ ਮਾਤ-ਲੋਕ ਨੂੰ ਛੱਡ ਕੇ ਏਥੇ ਲੁਕ ਕੇ ਬੈਠੇ ਹੋ, ਹੁਣ ਤੁਹਾਨੂੰ ਮਾਤ-ਲੋਕ ਨਾਲ ਕੀ ਮਤਲਬ ? ਜੇ ਤੁਹਾਡੇ ਵਰਗੇ ਸਿੱਧੀਆਂ ਦੇ ਮਾਲਕ ਹੀ ਪਹਾੜਾਂ 'ਤੇ ਚੜ੍ਹ ਕੇ ਛੁਪ ਜਾਣ ਅਤੇ ਗਰੀਬ ਪਹਾੜੀਆਂ ਨੂੰ ਲੁਟ-ਲੁਟ ਖਾਈ ਜਾਣ ਤਾਂ ਮਾਤ-ਲੋਕ ਦੀ ਕੌਣ ਸਾਰ ਲਵੇਗਾ। ਅੱਜ ਮਾਤ-ਲੋਕ ਵਿਚ ਹਨੇਰ ਮੱਚਿਆ ਹੈ, ਹਰ ਪਾਸੇ ਕੂੜ ਦਾ ਪਸਾਰਾ ਹੈ, ਸੱਚ ਤੇ ਧਰਮ ਤੁਹਾਡੇ ਵਾਂਗ ਲੁਕ ਕੇ ਬੈਠ ਗਏ ਹਨ। ਰਾਜੇ ਪਰਜਾ ਦੀ ਰੱਖਿਆ ਕਰਨ ਦੀ ਬਜਾਏ, ਉਲਟਾ ਉਨ੍ਹਾਂ 'ਤੇ ਜ਼ੁਲਮ ਢਾਹ ਰਹੇ ਹਨ, ਪਰਜਾ ਕੁਰਲਾ ਰਹੀ ਹੈ, ਪਰ ਉਨ੍ਹਾਂ ਦੀ ਕੋਈ ਅਗਵਾਈ ਨਹੀਂ ਕਰ ਰਿਹਾ। ਤੁਸੀਂ ਵਿਹਲੜ ਇਨ੍ਹਾਂ ਪਹਾੜਾਂ 'ਤੇ ਚੜ੍ਹੇ ਬੈਠੇ ਹੋ, ਕਿਉਂ ਨਹੀਂ ਮਾਤ-ਲੋਕ ਵਿਚ ਜਾ ਕੇ ਲੋਕਾਂ ਦੇ ਦੁੱਖਾਂ ਦੇ ਭਾਈਵਾਲ ਬਣਦੇ?"

ਗੁਰੂ ਜੀ ਦੀ ਇਹ ਗੱਲ ਸੁਣ ਕੇ ਸਿੱਧ ਬੋਲੇ, "ਸਾਡੇ ਅਨੇਕਾਂ ਚੇਲੇ ਮਾਤ-ਲੋਕ ਵਿਚ ਵਿਚਰ ਰਹੇ ਹਨ ਅਤੇ ਉਹ ਲੋਕਾਂ ਦਾ ਕਲਿਆਣ ਕਰ ਰਹੇ ਹਨ।" ਸਿੱਧਾਂ ਦੀ ਇਸ ਟਿੱਪਣੀ 'ਤੇ ਗੁਰੂ ਜੀ ਜਲਾਲ ਵਿਚ ਆ ਕੇ ਬੋਲੇ, "ਉਨ੍ਹਾਂ ਮੰਗਤਿਆਂ ਨੇ ਕਿਸੇ ਦਾ ਕੀ ਕਲਿਆਣ ਕਰਨਾ ਹੈ ਜਿਹੜੇ ਆਪ ਹੀ ਦਰੋ-ਦਰ ਮੰਗਦੇ ਫਿਰਦੇ ਹਨ, ਉਹ ਤਾਂ ਕੇਵਲ ਆਪਣੇ ਭੇਖ ਦਾ ਮੁੱਲ ਵੱਟ ਰਹੇ ਹਨ,

ਝੂਠੀਆਂ ਕਰਾਮਾਤਾਂ ਦਾ ਡਰਾਵਾ ਦੇ ਕੇ ਉਹ ਲੋਕਾਂ ਨੂੰ ਲੁੱਟ ਰਹੇ ਹਨ।" ਸਿੱਧਾਂ ਨੂੰ ਹੁਣ ਕੋਈ ਗੱਲ ਨਹੀਂ ਸੀ ਆਉਂਦੀ। ਉਨ੍ਹਾਂ ਵਿਚਾਰ ਬਣਾਇਆ ਕਿ ਇਨ੍ਹਾਂ ਨੂੰ ਆਪਣੀ ਜਾਦੂ ਸ਼ਕਤੀ ਵਿਖਾ ਕੇ ਭਰਮਾਈਏ। ਇਸ ਲਈ ਉਨ੍ਹਾਂ ਗੁਰੂ ਜੀ ਨੂੰ ਇਕ ਕਟੋਰਾ ਦੇ ਕੇ ਸਰੋਵਰ ਵਿਚੋਂ ਪਾਣੀ ਲਿਆਉਣ ਲਈ ਕਿਹਾ। ਜਦ ਗੁਰੂ ਜੀ ਸਰੋਵਰ ਉੱਤੇ ਗਏ ਤਾਂ ਉਨ੍ਹਾਂ ਵੇਖਿਆ ਕਿ ਸਰੋਵਰ ਹੀਰੇ ਜਵਾਹਰਾਤ ਨਾਲ ਭਰਿਆ ਸੀ। ਗੁਰੂ ਜੀ ਸਮਝ ਗਏ ਕਿ ਸਿੱਧਾਂ ਨੇ ਉਨ੍ਹਾਂ ਨੂੰ ਲਾਲਚ ਦੇ ਕੇ ਭਰਮਾਉਣ ਦਾ ਯਤਨ ਕੀਤਾ ਹੈ। ਉਹ ਵਾਪਸ ਆ ਕੇ ਕਹਿਣ ਲੱਗੇ, "ਨਾਥ ਜੀ! ਸਰੋਵਰ ਵਿਚ ਪਾਣੀ ਨਹੀਂ ਹੈ।"

ਜਦ ਸਿੱਧਾਂ ਇਹ ਵੇਖਿਆ ਕਿ ਗੁਰੂ ਜੀ ਉਤੇ ਜਾਦੂ ਸ਼ਕਤੀ ਨਹੀਂ ਚਲ ਸਕਦੀ ਤਾਂ ਉਨ੍ਹਾਂ ਆਪਣੀ ਹਾਰ ਮੰਨ ਲਈ। ਗੁਰੂ ਜੀ ਕੁਝ ਦਿਨ ਉਨ੍ਹਾਂ ਪਾਸ ਠਹਿਰ ਕੇ ਸੱਚੇ ਮਾਰਗ ਦਾ ਗਿਆਨ ਦਿੰਦੇ ਰਹੇ।

ਸੁਮੇਰ ਪਰਬਤ ਤੋਂ ਗੁਰੂ ਜੀ ਨੇਪਾਲ, ਸਿਕਮ, ਭੁਟਾਨ ਅਤੇ ਤਿੱਬਤ ਦੇ ਰਸਤੇ ਚੀਨ ਦੇਸ਼ ਵਿਚ ਪੁੱਜੇ। ਚੀਨ ਵਿਚ ਨਾਨਕਿਨ ਵਿਖੇ ਇਕ ਧਰਮਸਾਲਾ ਕਾਇਮ ਕੀਤੀ। ਨਾਨਕਿਨ ਸ਼ਹਿਰ ਦਾ ਨਾਂ ਗੁਰੂ ਜੀ ਦੇ ਨਾਂ 'ਤੇ ਹੀ ਰੱਖਿਆ ਦੱਸਿਆ ਜਾਂਦਾ ਹੈ।



# ਮੱਕੇ ਦਾ ਹੱਜ

ਕਰਤਾਰਪੁਰ ਵਿਚ ਕੁਝ ਸਮਾਂ ਠਹਿਰ ਕੇ ਗੁਰੂ ਜੀ ਫਿਰ ਪੱਛਮ ਦੇ ਲੰਮੇ ਪੰਧ 'ਤੇ ਚਲ ਪਏ। ਗੁਰੂ ਜੀ ਅਤੇ ਮਰਦਾਨੇ ਨੇ ਹਾਜੀਆਂ ਵਾਂਗ ਨੀਲੇ ਕਪੜੇ ਪਾ ਲਏ ਅਤੇ ਸਿੰਧ ਪ੍ਰਾਂਤ ਵੱਲ ਚੱਲ ਪਏ। ਸਿੰਧ ਪੁੱਜ ਕੇ ਉਹ ਇਕ ਹਾਜੀਆਂ ਦੇ ਕਾਫਲੇ ਨਾਲ ਰਲ ਗਏ ਅਤੇ ਮੱਕੇ ਵੱਲ ਚਲ ਪਏ। ਮੱਕਾ ਅਰਬ ਵਿਚ ਮੁਸਲਮਾਨਾਂ ਦਾ ਇਕ ਪੂਜਨੀਕ ਧਾਰਮਿਕ ਸਥਾਨ ਹੈ। ਮੱਕੇ ਪਹੁੰਚ ਕੇ ਉਨ੍ਹਾਂ ਬਾਕੀ ਹਾਜੀਆਂ ਵਾਂਗ ਸਾਰੇ ਕਰਮ ਕੀਤੇ। ਜਦ ਰਾਤ ਪਈ ਤਾਂ ਉਹ ਪਰਕਰਮਾ ਵਿਚ ਕਾਅਬੇ ਵੱਲ ਪੈਰ ਪਸਾਰ ਕੇ ਸੌਂ ਗਏ। ਮੁਸਲਮਾਨ ਕਾਅਬੇ ਨੂੰ ਰੱਬ ਦਾ ਘਰ ਮੰਨਦੇ ਹਨ ਅਤੇ ਕਾਅਬੇ ਵਲ ਪੈਰ ਪਸਾਰਨੇ ਉਹ ਬਹੁਤ ਮਾੜਾ ਸਮਝਦੇ ਹਨ। ਜਦ ਹਾਜੀਆਂ ਨੇ ਗੁਰੂ ਜੀ ਨੂੰ ਅਜਿਹੀ ਬੇਅਦਬੀ ਕਰਦਿਆਂ ਵੇਖਿਆ ਤਾਂ ਉਹ ਭੱਜਦੇ ਹੋਏ ਗੁਰੂ ਜੀ ਵੱਲ ਧਾਏ। ਇਕ ਹਾਜੀ ਜਿਸ ਦਾ ਨਾਂ 'ਜੀਵਨ' ਸੀ, ਗੁਰੂ ਜੀ ਨੂੰ ਠੋਕਰ ਮਾਰ ਕੇ ਕਹਿਣ ਲੱਗਾ, "ਉੱਠ ਓਏ ਤੂੰ ਕੌਣ ਏਂ, ਜਿਹੜਾ ਰੱਬ ਦੇ ਘਰ ਵੱਲ ਪੈਰ ਪਸਾਰ ਕੇ ਸੁੱਤਾ ਹੋਇਆ ਏਂ ?"

ਗੁਰੂ ਜੀ ਬੜੀ ਨਿਮ੍ਰਤਾ ਨਾਲ ਅੱਖਾਂ ਖੋਲ੍ਹ ਕੇ ਬੋਲੇ, "ਰੱਬ ਦਿਆ ਬੰਦਿਆ! ਗੁੱਸਾ ਨਾ ਕਰ, ਮੈਂ ਬਹੁਤ ਥੱਕਿਆ ਹੋਇਆ ਹਾਂ, ਇਸ ਲਈ ਖਿਆਲ ਨਹੀਂ ਰਿਹਾ, ਮੈਥੋਂ ਹੁਣ ਉਠਿਆ ਵੀ ਨਹੀਂ ਜਾਂਦਾ। ਇਸ ਲਈ ਤੁਸੀਂ ਮੇਰੇ ਪੈਰ ਘਸੀਟ ਕੇ ਉਸ ਪਾਸੇ ਕਰ ਦਿਓ ਜਿਧਰ ਰੱਬ ਦਾ ਘਰ ਨਹੀਂ ਹੈ।" ਜੀਵਨ ਨੇ ਗੁੱਸੇ ਵਿਚ ਆ ਕੇ ਗੁਰੂ ਜੀ ਦੀਆਂ ਲੱਤਾਂ ਦੂਸਰੇ ਪਾਸੇ ਕਰ ਦਿੱਤੀਆਂ ਪਰ ਉਹ ਵੇਖ ਕੇ ਹੈਰਾਨ ਹੋਇਆ ਕਿ ਕਾਅਬਾ ਵੀ ਓਸੇ ਪਾਸੇ ਵੱਲ ਫਿਰ ਗਿਆ ਜਿਧਰ ਗੁਰੂ ਜੀ ਦੀਆਂ ਲੱਤਾਂ ਸਨ। ਫਿਰ ਉਸ ਲੱਤਾਂ ਹੋਰ ਦਿਸ਼ਾ ਵਲ ਘੁਮਾਈਆਂ ਪਰ ਕਾਅਬਾ ਓਧਰ ਵੀ ਘੁੰਮ ਗਿਆ। ਜੀਵਨ ਅਤੇ ਹੋਰ ਹਾਜੀ ਬਹੁਤ ਹੈਰਾਨ ਹੋਏ ਕਿ ਉਹ ਕੀ ਚਾਰਾ ਕਰਨ ਕਿ ਗੁਰੂ ਜੀ ਦੀਆਂ 'ਲੱਤਾਂ' ਕਾਅਬੇ ਤੋਂ ਉਲਟ ਦਿਸ਼ਾਂ ਵਿਚ ਕਰਨ। ਜਦ ਉਹ ਇਸ ਕਾਰਜ ਵਿਚ ਅਸਮਰਥ ਰਹੇ ਤਾਂ ਉਹ ਗੁਰੂ ਜੀ ਪਾਸ ਆ ਕੇ ਬੈਠ ਗਏ ਅਤੇ ਬੇਨਤੀ ਕਰਨ ਲੱਗੇ, "ਅੱਲ੍ਹਾ ਦੇ ਬੰਦੇ! ਅਸੀਂ ਤਾਂ ਹਾਰ ਚੁੱਕੇ ਹਾਂ, ਤੁਸੀਂ ਹੀ ਰੱਬ ਦੇ ਘਰ ਵੱਲੋਂ ਆਪਣੇ ਪੈਰਾਂ ਨੂੰ ਦੂਸਰੇ ਪਾਸੇ ਕਰ ਲਵੋ।"

ਗੁਰੂ ਜੀ ਨੇ ਫੁਰਮਾਇਆ, "ਭਲੇ ਲੋਕੋ! ਮੈਂ ਪੈਰ ਕਿਧਰ ਕਰਾਂ ਮੈਨੂੰ ਤਾਂ ਰੱਬ ਹਰ ਪਾਸੇ ਨਜ਼ਰ ਆਉਂਦਾ ਹੈ। ਉਹ ਤਾਂ ਸਰਬ ਵਿਆਪਕ ਹੈ, ਸਾਰੀ ਕਾਇਨਾਤ ਵਿਚ ਸਮਾਇਆ ਹੈ, ਇਸ ਲਈ ਉਹ ਕਿਸੇ ਇਕ ਨਿੱਕੀ ਜੇਹੀ ਥਾਂ ਵਿਚ ਲੁੱਕ ਕੇ ਨਹੀਂ ਬੈਠ ਸਕਦਾ। ਮੈਂ ਕਾਅਬੇ ਨੂੰ ਇਕ ਪਵਿੱਤਰ ਸਥਾਨ ਮੰਨਦਾ ਹਾਂ, ਪਰ ਇਹ ਨਹੀਂ ਮੰਨ ਸਕਦਾ ਕਿ ਇਹ ਸਥਾਨ ਹੀ ਕੇਵਲ ਰੱਬ ਦਾ ਘਰ ਹੈ, ਜੇ ਤੁਸੀਂ ਮੈਨੂੰ ਨਿਸ਼ਚੇ ਨਾਲ ਇਹ ਕਹਿ ਦੇਵੋ ਕਿ ਰੱਬ ਕਿਸ ਪਾਸੇ ਨਹੀਂ ਹੈ ਤਾਂ ਮੈਂ ਆਪਣੇ ਪੈਰ ਝੱਟ ਓਧਰ ਕਰ ਲੈਂਦਾ ਹਾਂ।"

ਹਾਜੀ ਗੁਰੂ ਜੀ ਦੇ ਇਸ ਸਵਾਲ ਦਾ ਜਵਾਬ ਨਾ ਦੇ ਸਕੇ, ਉਹ ਖਾਮੋਸ਼ ਹੋ ਕੇ ਉਨ੍ਹਾਂ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣਨ ਲੱਗੇ। ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ, "ਰੱਬ ਹਰ ਥਾਂ, ਹਰ

ਮਨੁੱਖ, ਹਰ ਜੀਵ, ਹਰ ਬੂਟੇ ਵਿਚ ਵੱਸਦਾ ਹੈ, ਜੇ ਅਸੀਂ ਸਾਰੀ ਕਾਇਨਾਤ ਨੂੰ ਪਿਆਰ ਕਰੀਏ ਤਾਂ ਸਮਝੋ ਅਸੀਂ ਰੱਬ ਨੂੰ ਪਿਆਰ ਕਰਦੇ ਹਾਂ। ਰੱਬ ਕਿਸੇ ਇਕ ਫਿਰਕੇ, ਇਕ ਮਜ਼੍ਹਬ ਜਾਂ ਧਰਮ ਤਕ ਮਹਿਦੂਦ ਨਹੀਂ ਅਤੇ ਉਹ ਸਭ ਦਾ ਸਾਂਝਾ ਹੈ।"

ਗੁਰੂ ਜੀ ਦੀਆਂ ਅਜਿਹੀਆਂ ਗੱਲਾਂ ਸੁਣ ਕੇ ਹਾਜੀ ਕਹਿਣ ਲੱਗੇ, "ਜੇ ਤੁਸੀਂ ਇਹ ਕਹਿੰਦੇ ਹੋ ਕਿ ਰੱਬ ਸਭ ਦਾ ਸਾਂਝਾ ਹੈ ਤਾਂ ਫਿਰ ਸਾਨੂੰ ਇਹ ਸਮਝਾਓ ਕਿ ਹਿੰਦੂ ਵੱਡਾ ਹੈ ਕਿ ਮੁਸਲਮਾਨ ?"

ਗੁਰੂ ਜੀ ਮੁਸਕਰਾ ਕੇ ਬੋਲੇ, "ਨਾ ਹਿੰਦੂ ਵੱਡਾ ਹੈ ਨਾ ਮੁਸਲਮਾਨ, ਬੰਦਾ ਆਪਣੇ ਕੰਮਾਂ ਅਤੇ ਅਮਲਾਂ ਕਰਕੇ ਹੀ ਵੱਡਾ ਬਣਦਾ ਹੈ। ਜਿਹੜਾ ਨੇਕ ਕੰਮ ਅਤੇ ਸ਼ੁਭ ਅਮਲ ਕਰਦਾ ਹੈ, ਉਹ ਵੱਡਾ ਹੈ ਅਤੇ ਜਿਹੜਾ ਬੁਰੇ ਕੰਮ ਕਰਦਾ ਹੈ, ਉਹ ਛੋਟਾ ਹੈ।"

ਸਾਰੇ ਹਾਜੀ ਗੁਰੂ ਜੀ ਦੇ ਇਨ੍ਹਾਂ ਬਚਨਾਂ ਨਾਲ ਸਹਿਮਤ ਸਨ।



# ਬਾਬਾ ਗਿਆ ਬਗਦਾਦ

ਮੱਕੇ ਤੋਂ ਹੋ ਕੇ ਗੁਰੂ ਜੀ ਮਿਸਰ, ਤੁਰਕੀ ਆਦਿ ਦੇਸ਼ਾਂ ਵਿਚ ਸੱਚ ਦਾ ਪ੍ਰਚਾਰ ਕਰਦੇ ਹੋਏ ਇਰਾਕ ਵਿਚ ਬਗਦਾਦ ਸ਼ਹਿਰ ਪਹੁੰਚੇ। ਬਗਦਾਦ ਇਕ ਬਹੁਤ ਵੱਡਾ ਸ਼ਹਿਰ ਸੀ ਅਤੇ ਉਥੇ ਹਿੰਦੁਸਤਾਨ ਦੇ ਬਨਾਰਸ ਵਾਂਗ ਬੜੇ ਵੱਡੇ-ਵੱਡੇ ਵਿਦਿਆਲੇ,ਅਤੇ ਵਿਸ਼ਵ ਪ੍ਰਸਿੱਧ ਵਿਦਵਾਨ ਰਹਿੰਦੇ ਸਨ।

ਗੁਰੂ ਜੀ ਨੇ ਬਗਦਾਦ ਦੇ ਬਾਹਰ ਹੀ ਇਕ ਨਵੇਕਲੀ ਥਾਂ 'ਤੇ ਆਪਣਾ ਡੇਰਾ ਜਮਾ ਲਿਆ। ਜਦ ਸ਼ਾਮ ਦੀ ਨਮਾਜ਼ ਦਾ ਸਮਾਂ ਹੋਇਆ ਤਾਂ ਗੁਰੂ ਜੀ ਨੇ ਬੜੀ ਸੁਰੀਲੀ ਅਤੇ ਉੱਚੀ ਆਵਾਜ਼ ਵਿਚ ਬਾਂਗ ਦਿੱਤੀ। ਸ਼ਹਿਰ ਦੇ ਲੋਕ ਬਹੁਤ ਹੈਰਾਨ ਹੋਏ। ਉਨ੍ਹਾਂ ਅਜਿਹੀ ਬਾਂਗ ਪਹਿਲਾਂ ਕਦੇ ਨਹੀਂ ਸੁਣੀ ਸੀ। ਵੱਡੀ ਗਿਣਤੀ ਵਿਚ ਲੋਕ ਗੁਰੂ ਜੀ ਨੂੰ ਵੇਖਣ ਵਾਸਤੇ ਆਏ। ਸਾਰੇ ਸ਼ਹਿਰ ਵਿਚ ਗੁਰੂ ਜੀ ਬਾਰੇ ਚਰਚਾ ਛਿੜ ਗਈ।

ਇਹ ਖਬਰ ਬਗਦਾਦ ਦੇ ਵੱਡੇ ਪੀਰ ਪਾਸ ਵੀ ਪੁੱਜੀ। ਪੀਰ ਨੇ ਆਪਣੇ ਕੁਝ ਸੇਵਕਾਂ ਨੂੰ ਭੇਜਿਆ ਕਿ ਉਹ ਉਨ੍ਹਾਂ ਫਕੀਰਾਂ ਨੂੰ ਬੁਲਾ ਕੇ ਲਿਆਉਣ। ਪਰ ਜਦ ਉਹ ਸੇਵਕ ਗੁਰੂ ਜੀ ਪਾਸ ਗਏ ਤਾਂ ਗੁਰੂ ਜੀ ਬੋਲੇ, "ਮੈਂ ਕਿਸੇ ਪੀਰ ਦੇ ਬੁਲਾਵੇ ਉੱਤੇ ਉਸ ਪਾਸ ਨਹੀਂ ਜਾ ਸਕਦਾ। ਮੈਂ ਇਕ ਅੱਲ੍ਹਾ ਤੋਂ ਬਗੈਰ ਹੋਰ ਕਿਸੇ ਨੂੰ ਨਹੀਂ ਮੰਨਦਾ, ਮੈਂ ਕੇਵਲ ਉਸ ਅੱਲ੍ਹਾ ਦਾ ਗੁਲਾਮ ਹਾਂ, ਉਹ ਅੱਲ੍ਹਾ ਜਿਸ ਤਰ੍ਹਾਂ ਮੈਨੂੰ ਹੁਕਮ ਦਿੰਦਾ ਹੈ, ਮੈਂ ਉਸ ਤਰ੍ਹਾਂ ਹੀ ਕਰਦਾ ਹਾਂ।"

ਜਦ ਪੀਰ ਦੇ ਸੇਵਕਾਂ ਨੇ ਉਸ ਨੂੰ ਜਾ ਕੇ ਦੱਸਿਆ ਕਿ ਗੁਰੂ ਜੀ ਨੇ ਆਉਣ ਤੋਂ ਨਾਂਹ ਕਰ ਦਿੱਤੀ ਹੈ ਤਾਂ ਪਹਿਲਾਂ ਉਹ ਕੁਝ ਗੁੱਸੇ ਵਿਚ ਆਇਆ, ਫਿਰ ਜਦ ਉਸਨੇ ਗੁਰੂ ਜੀ ਦੀਆਂ ਹੋਰ ਗੱਲਾਂ ਸੁਣੀਆਂ ਤਾਂ ਉਹ ਸ਼ਾਂਤ ਹੋ ਗਿਆ। ਉਹ ਸਮਝ ਗਿਆ ਕਿ ਉਹ ਤਾਂ ਕੋਈ ਪੁੱਜਾ ਹੋਇਆ ਫਕੀਰ ਹੋਵੇਗਾ। ਇਸ ਲਈ ਉਹ ਆਪਣੇ ਇਕ ਵਿਦਵਾਨ ਲੜਕੇ ਅਤੇ ਹੋਰ ਆਲਿਮ ਫਾਜ਼ਲਾਂ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਪਹੁੰਚਿਆ। ਪੀਰ ਅਤੇ ਉਸਦੇ ਸਾਥੀ ਗੁਰੂ ਜੀ ਪਾਸ ਬੈਠ ਗਏ।

ਪੀਰ ਨੇ ਪੁੱਛਿਆ, "ਤੁਸੀਂ ਕੌਣ ਹੋ ਅਤੇ ਕਿਸ ਘਰਾਣੇ ਦੇ ਫਕੀਰ ਹੋ ?"

ਗੁਰੂ ਜੀ ਨੇ ਉੱਤਰ ਦਿੱਤਾ, "ਮੈਨੂੰ ਨਾਨਕ ਕਹਿੰਦੇ ਹਨ, ਮੈਂ ਵਾਹਿਦ ਅੱਲ੍ਹਾ ਦਾ ਫਕੀਰ ਹਾਂ।"

ਪੀਰ ਨੇ ਫਿਰ ਕਿਹਾ, "ਪਰ ਤੁਹਾਡਾ ਕੋਈ ਘਰਾਣਾ, ਫਿਰਕਾ, ਮੁਲਕ ਆਦਿ ਤਾਂ ਹੋਵੇਗਾ ਹੀ ?"

ਗੁਰੂ ਜੀ ਨੇ ਮੁਸਕਰਾ ਕੇ ਪੀਰ ਵੱਲ ਵੇਖਿਆ ਅਤੇ ਉਸ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਕਹਿਣ ਲੱਗੇ, "ਕੀ ਅੱਲ੍ਹਾ ਦਾ ਵੀ ਕੋਈ ਮਜ਼ਬ, ਫਿਰਕਾ, ਘਰਾਣਾ ਜਾਂ ਮੁਲਕ ਹੈ ? ਇਸ ਤਰ੍ਹਾਂ ਅੱਲ੍ਹਾ ਦੇ ਫਕੀਰਾਂ ਦਾ ਵੀ ਕੋਈ ਘਰਾਣਾ ਜਾਂ ਮੁਲਕ ਨਹੀਂ ਹੁੰਦਾ। ਅੱਲ੍ਹਾ ਪਾਕ ਕਿਸੇ ਖਾਸ ਇਕ ਥਾਂ ਵੀ ਨਾ ਰਹਿੰਦਾ ਹੋਇਆ, ਬੇਅੰਤ ਆਕਾਸ਼ਾਂ ਪਾਤਾਲਾਂ ਵਿਚ ਵਸਦੀ ਕਾਇਨਾਤ ਦਾ ਭਰਪੂਰ ਖਿਆਲ ਰੱਖਦਾ ਹੈ। ਉਸ ਦੇ ਨਿਜ਼ਾਮ ਵਿਚ ਕੋਈ ਨੁਕਸ ਨਹੀਂ। ਇਹ ਮਨੁੱਖ ਅਤੇ ਇਸ ਦੇ ਰਹਿਬਰ ਹੀ ਏਥੇ ਆ ਕੇ ਵੰਡੀਆਂ ਪਾਉਂਦੇ ਹਨ।"

ਪੀਰ ਗੁਰੂ ਜੀ ਦੀਆਂ ਗੱਲਾਂ ਤੋਂ ਪ੍ਰਭਾਵਿਤ ਤਾਂ ਹੋਇਆ ਪਰ ਲੱਖਾਂ ਆਕਾਸ਼ਾਂ ਅਤੇ ਲੱਖਾਂ ਪਾਤਾਲਾਂ ਦੀ ਗੱਲ ਉਸਦੀ ਸਮਝ ਨਾ ਆਈ। ਉਹ ਕਹਿਣ ਲੱਗਾ, "ਜਿਥੋਂ ਤੱਕ ਸਾਡਾ ਗਿਆਨ ਹੈ ਅਸੀਂ ਤਾਂ ਸੱਤ ਆਕਾਸ਼ ਅਤੇ ਸੱਤ ਪਾਤਾਲ ਸੁਣੇ ਹਨ ਅਤੇ ਪਵਿੱਤਰ ਕਿਤਾਬ ਵਿਚ ਪੜ੍ਹੇ ਵੀ ਹਨ, ਪਰ ਲੱਖਾਂ ਆਕਾਸ਼ਾਂ ਤੇ ਲੱਖਾਂ ਪਾਤਾਲਾਂ ਦੀ ਗੱਲ ਤਾਂ ਅਸੀਂ ਕਿਤੇ ਪੜ੍ਹੀ ਸੁਣੀ ਨਹੀਂ, ਕਿਰਪਾ ਕਰਕੇ ਸਾਨੂੰ ਇਸ ਬਾਰੇ ਸਮਝਾਓ।"

ਪੀਰ ਦਾ ਲੜਕਾ ਵੀ ਲਾਗੇ ਹੀ ਬੈਠਾ ਸੀ, ਗੁਰੂ ਜੀ ਨੇ ਉਸਦੇ ਮੱਥੇ 'ਤੇ ਹੱਥ ਰਖਿਆ ਅਤੇ ਉਸ ਨੂੰ ਅੱਖਾਂ ਮੀਟਣ ਦਾ ਆਦੇਸ਼ ਕੀਤਾ। ਪੀਰ ਦੇ ਪੁੱਤਰ ਨੇ ਪਲਾਂ ਵਿਚ ਹੀ ਲੱਖਾਂ ਆਕਾਸ਼ ਅਤੇ ਪਾਤਾਲ ਵੇਖ ਲਏ। ਪੀਰ ਦੇ ਪੁੱਤਰ ਨੇ ਜਦ ਇਸ ਅਸਲੀਅਤ ਬਾਰੇ ਬਾਕੀਆਂ ਨੂੰ ਦਸਿਆ ਤਾਂ ਉਹ ਸਭ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਏ।



# ਵਲੀ ਕੰਧਾਰੀ ਅਤਿ ਹੰਕਾਰੀ

ਬਗਦਾਦ ਤੋਂ ਵਾਪਿਸ ਮੁੜਦੇ ਹੋਏ, ਗੁਰੂ ਜੀ ਅਤੇ ਮਰਦਾਨਾ ਹਿੰਦੁਸਤਾਨ ਵਾਪਿਸ ਆ ਗਏ। ਲੋਕਾਂ ਨੂੰ ਨਾਮ ਦਾਨ ਦੇ ਗੱਫੇ ਬਖਸ਼ਦੇ ਹੋਏ ਉਹ ਉਸ ਅਸਥਾਨ 'ਤੇ ਪੁੱਜੇ ਜਿਸ ਨਗਰ ਨੂੰ ਹਸਨ ਅਬਦਾਲ ਕਿਹਾ ਜਾਂਦਾ ਸੀ। ਪਿੰਡ ਹਸਨ ਅਬਦਾਲ ਇਕ ਉੱਚੀ ਪਹਾੜੀ ਦੀ ਢਲਾਨ ਹੇਠ ਵਸਿਆ ਹੋਇਆ ਸੀ। ਏਥੇ ਹੀ ਇਕ ਉੱਚੀ ਪਹਾੜੀ 'ਤੇ ਵਲੀ ਕੰਧਾਰੀ ਨਾਮੀ ਫਕੀਰ ਰਹਿੰਦਾ ਸੀ ਜਿਹੜਾ ਆਪਣੇ ਜਾਦੂ ਟੂਣਿਆਂ ਕਰਕੇ ਬਹੁਤ ਪ੍ਰਸਿੱਧ ਸੀ। ਉਸ ਦੀ ਰਿਹਾਇਸ਼ ਨੇੜੇ ਹੀ ਇਕ ਚਸ਼ਮਾ ਸੀ ਜਿਸਦਾ ਪਾਣੀ ਇਕ ਵੱਡੇ ਸਰੋਵਰ ਵਿਚ ਇਕੱਠਾ ਹੁੰਦਾ ਸੀ ਅਤੇ ਸਰੋਵਰ ਭਰ ਜਾਣ ਨਾਲ ਵਾਧੂ ਪਾਣੀ ਪਹਾੜੀ ਤੋਂ ਥੱਲੇ ਆ ਜਾਂਦਾ ਸੀ, ਜਿਸ ਤੋਂ ਪਿੰਡ ਦੇ ਲੋਕ ਪੀਣ ਵਾਸਤੇ ਘੜੇ ਭਰ ਲੈਂਦੇ ਸਨ।

ਗੁਰੂ ਜੀ ਇਕ ਪਹਾੜੀ ਦੀ ਓਟ ਵਿਚ ਬੈਠ ਗਏ। ਉਥੇ ਉਨ੍ਹਾਂ ਨੇ ਮਰਦਾਨੇ ਨੂੰ ਰਬਾਬ ਵਜਾਉਣ ਲਈ ਕਿਹਾ ਅਤੇ ਆਪ ਇਲਾਹੀ ਸ਼ਬਦ ਦਾ ਗਾਇਨ ਕਰਨ ਲੱਗ ਗਏ। ਪਿੰਡ ਦੇ ਲੋਕਾਂ ਨੇ ਜਦ ਇਹ ਇਲਾਹੀ ਸ਼ਬਦ ਸੁਣਿਆ ਤਾਂ ਉਹ ਗੁਰੂ ਜੀ ਪਾਸ ਆ ਇਕੱਤਰ ਹੋਏ। ਇਸ ਮਨਮੋਹਣੇ ਕੀਰਤਨ ਨੂੰ ਸੁਣ ਕੇ ਉਹ ਕੀਲੇ ਗਏ। ਗੁਰੂ ਜੀ ਨੇ ਫਿਰ ਉਨ੍ਹਾਂ ਨੂੰ ਨੇਕ ਕਮਾਈ ਕਰਨ ਅਤੇ ਪ੍ਰਭੂ ਦੀ ਆਰਾਧਨਾ ਕਰਨ ਦੀ ਸਿੱਖਿਆ ਦਿੱਤੀ।

ਉਹ ਰੋਜ਼ ਗੁਰੂ ਜੀ ਦੇ ਸਤਿਸੰਗ ਵਿਚ ਆਉਣ ਲੱਗੇ, ਜਦ ਵਲੀ ਕੰਧਾਰੀ ਪਾਸ ਲੋਕ ਜਾਣੋਂ ਹੱਟ ਗਏ, ਤਾਂ ਉਹ ਬਹੁਤ ਕਰੋਧ ਵਿਚ ਆਇਆ। ਉਹ ਪਿੰਡ ਦੇ ਲੋਕਾਂ ਨੂੰ ਸਬਕ ਸਿਖਾਉਣਾ ਚਾਹੁੰਦਾ ਸੀ, ਇਸ ਲਈ ਉਸ ਤਾਲਾਬ ਦਾ ਪਾਣੀ ਹੇਠਾਂ ਡਿੱਗਣ ਤੋਂ ਰੋਕ ਦਿੱਤਾ। ਪਾਣੀ ਦੀ ਘਾਟ ਕਾਰਨ ਪਿੰਡ ਦੇ ਲੋਕ ਘਬਰਾ ਗਏ। ਮਰਦਾਨੇ ਨੂੰ ਵੀ ਬਹੁਤ ਪਿਆਸ ਲੱਗੀ ਸੀ। ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਉਧਰ ਪਹਾੜ 'ਤੇ ਇਕ ਚਸ਼ਮਾ ਹੈ, ਜਿਸ ਵਿਚ ਕਾਫੀ ਪਾਣੀ ਹੈ, ਪਰ ਉਸ ਪਾਣੀ ਦਾ ਮਾਲਕ ਵਲੀ ਕੰਧਾਰੀ ਬਣਿਆਂ ਬੈਠਾ ਹੈ। ਪਰ ਉਹ ਇਕ ਫਕੀਰ ਹੈ ਜੇ ਤੁਸੀਂ ਉਸ ਨੂੰ ਬੇਨਤੀ ਕਰੋਗੇ ਤਾਂ ਉਹ ਜ਼ਰੂਰ ਤੁਹਾਨੂੰ ਪੀਣ ਜੋਗਾ ਪਾਣੀ ਦੇ ਦੇਵੇਗਾ। ਮਰਦਾਨਾ ਪਹਾੜ ਚੜ੍ਹਦਾ ਹੋਇਆ ਵਲੀ ਕੰਧਾਰੀ ਪਾਸ ਪੁੱਜਿਆ ਅਤੇ ਘੁਟ ਪਾਣੀ ਦੀ ਬੇਨਤੀ ਕੀਤੀ। ਪਰ ਵਲੀ ਕੰਧਾਰੀ ਕੜਕ ਕੇ ਬੋਲਿਆ, "ਜਿਸ ਫਕੀਰ ਦਾ ਤੂੰ ਚੇਲਾ ਹੈਂ ਕੀ ਉਹ ਤੈਨੂੰ ਪਾਣੀ ਵੀ ਨਹੀਂ ਪਿਆ ਸਕਦਾ?" ਮਰਦਾਨਾ ਪਿਆਸ ਦਾ ਮਾਰਿਆ ਫਿਰ ਗੁਰੂ ਜੀ ਪਾਸ ਪੁੱਜ ਗਿਆ। ਗੁਰੂ ਨਾਨਕ ਨੇ ਉਸਨੂੰ ਫੇਰ ਬੇਨਤੀ ਕਰਨ ਵਾਸਤੇ ਭੇਜਿਆ ਪਰ ਮਰਦਾਨਾ ਦੂਸਰੀ ਵਾਰ ਵੀ ਨਿਰਾਸ਼ ਮੁੜ ਆਇਆ। ਫਿਰ ਗੁਰੂ ਜੀ ਨੇ ਸੰਗਤ ਵਿਚ ਬੈਠੇ ਕੁਝ ਵਿਅਕਤੀਆਂ ਨੂੰ ਆਦੇਸ਼ ਦਿੱਤਾ ਕਿ ਉਹ ਇਕ ਖਾਸ ਪੱਥਰ ਨੂੰ ਉਖਾੜਨ। ਜਦ ਉਨ੍ਹਾਂ ਲੋਕਾਂ ਉਸ ਪੱਥਰ ਨੂੰ ਪੁੱਟਿਆ ਤਾਂ ਇਕ ਵੱਡਾ ਸੋਮਾ ਪਾਣੀ ਦਾ ਵਹਿ ਤੁਰਿਆ।

ਵਲੀ ਕੰਧਾਰੀ ਦਾ ਉਹ ਸਰੋਵਰ ਬਿਲਕੁਲ ਸੁੱਕ ਗਿਆ। ਉਹ ਗੁੱਸੇ ਵਿਚ ਲਾਲ ਪੀਲਾ ਹੋ ਗਿਆ। ਆਪਣੀ ਕਰਾਮਾਤੀ ਸ਼ਕਤੀ ਨਾਲ ਉਸ ਇਕ ਵੱਡੇ ਪੱਥਰ ਨੂੰ ਗੁਰੂ ਜੀ ਵੱਲ ਰੇੜ੍ਹਿਆ

ਤਾਂਕਿ ਉਹ ਪੱਥਰ ਥੱਲੇ ਕੁਚਲ ਕੇ ਮਰ ਜਾਣ। ਪਰ ਜਦ ਉਹ ਪੱਥਰ ਰਿੜ੍ਹਦਾ ਗੁਰੂ ਜੀ ਵੱਲ ਆਇਆ ਤਾਂ ਗੁਰੂ ਜੀ ਨੇ ਆਪਣਾ ਹੱਥ ਉਸ ਪੱਥਰ ਅੱਗੇ ਕਰ ਦਿੱਤਾ ਅਤੇ ਪੱਥਰ ਓਥੇ ਹੀ ਰੁਕ ਗਿਆ। ਗੁਰੂ ਜੀ ਦਾ ਪੰਜਾ ਉਸ ਪੱਥਰ ਵਿਚ ਧੱਸ ਗਿਆ। ਗੁਰੂ ਜੀ ਦੇ ਪੰਜੇ ਦਾ ਨਿਸ਼ਾਨ ਹਾਲੇ ਵੀ ਉਸ ਪੱਥਰ ਉੱਤੇ ਟਿਕਿਆ ਹੋਇਆ ਹੈ। ਜਦ ਗੁਰੂ ਜੀ ਦੇ ਇਸ ਅਨੋਖੇ ਕੌਤਕ ਦਾ ਪਤਾ ਪਿੰਡ ਵਾਲਿਆਂ ਨੂੰ ਲੱਗਾ ਤਾਂ ਉਹ ਗੁਰੂ ਜੀ ਦੀ ਚਰਣੀਂ ਆ ਲੱਗੇ।

ਗੁਰੂ ਜੀ ਨੇ ਕੇਵਲ ਉਨ੍ਹਾਂ ਨੂੰ ਹੀ ਪਾਣੀ ਨਹੀਂ ਸੀ ਦਿੱਤਾ ਬਲਕਿ ਪ੍ਰਭੂ ਦੀ ਕਿਰਪਾ ਨਾਲ ਉਨ੍ਹਾਂ ਦੀਆਂ ਫਸਲਾਂ ਵੀ ਪਾਣੀ ਦਾ ਆਨੰਦ ਮਾਣ ਰਹੀਆਂ ਸਨ।

ਵਲੀ ਕੰਧਾਰੀ ਦਾ ਸਰੋਵਰ ਬਿਲਕੁਲ ਸੁੱਕ ਗਿਆ, ਕਿਉਂਕਿ ਜਿਹੜਾ ਪਾਣੀ ਵਲੀ ਕੰਧਾਰੀ ਦੇ ਸਰੋਵਰ ਤਕ ਜਾਂਦਾ ਸੀ ਉਹ ਸਿੱਧਾ ਹੀ ਹੇਠਾਂ ਚਲਣ ਲੱਗ ਗਿਆ। ਜਦ ਵਲੀ ਕੰਧਾਰੀ ਨੂੰ ਇਨ੍ਹਾਂ ਸਾਰੇ ਕੌਤਕਾਂ ਦਾ ਗਿਆਨ ਹੋਇਆ ਤਾਂ ਉਹ ਬੜੀ ਨਿਮ੍ਰਤਾ ਅਤੇ ਪਿਆਰ ਨਾਲ ਗੁਰੂ ਜੀ ਦੇ ਚਰਣਾਂ 'ਤੇ ਢਹਿ ਪਿਆ ਅਤੇ ਆਪਣੀ ਕੀਤੀ 'ਤੇ ਮੁਆਫੀ ਮੰਗਣ ਲੱਗਾ। ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਸਾਨੂੰ ਮੰਗ ਕੇ ਖਾਣ ਦੀ ਆਦਤ ਛੱਡ ਦੇਣੀ ਚਾਹੀਦੀ ਹੈ। ਇਕ ਅੱਲ੍ਹਾ ਦੇ ਨਾਂ ਦਾ ਸਿਮਰਨ ਕਰਨਾ ਚਾਹੀਦਾ ਹੈ ਅਤੇ ਰੱਬ ਦੇ ਬੰਦਿਆਂ ਨੂੰ ਪਿਆਰ ਕਰਨਾ ਚਾਹੀਦਾ ਹੈ। ਵਲੀ ਕੰਧਾਰੀ ਫਿਰ ਗੁਰੂ ਜੀ ਦਾ ਸਿੱਖ ਬਣ ਗਿਆ। ਉਸ ਅਸਥਾਨ ਤੇ ਗੁਰਦੁਆਰਾ ਪੰਜਾ ਸਾਹਿਬ ਸਥਿਤ ਹੈ।



# ਬਾਬਰ ਦਾ ਹਮਲਾ

ਹੰਕਾਰੀ ਵਲੀ ਕੰਧਾਰੀ ਨੂੰ ਆਪਣਾ ਸਿੱਖ ਬਣਾ ਕੇ ਗੁਰੂ ਜੀ ਸੈਦਪੁਰ (ਐਮਨਾਬਾਦ) ਵੱਲ ਚੱਲ ਪਏ। ਰਾਹ ਵਿਚ ਪਿੰਡ ਦੇ ਲੋਕਾਂ ਨੂੰ ਨਾਮ ਦਾਨ ਦੇ ਗੱਫੇ ਬਖ਼ਸ਼ਦੇ ਹੋਏ ਉਹ ਸੈਦਪੁਰ ਪੁੱਜੇ। ਸੈਦਪੁਰ ਵਿਖੇ ਗੁਰੂ ਜੀ ਦਾ ਪਿਆਰਾ ਸਿੱਖ ਭਾਈ ਲਾਲੋ ਰਹਿੰਦਾ ਸੀ। ਗੁਰੂ ਜੀ ਭਾਈ ਲਾਲੋ ਨੂੰ ਸੈਦਪੁਰ ਦਾ ਪ੍ਰਚਾਰਕ ਥਾਪ ਗਏ ਸਨ। ਗੁਰੂ ਜੀ ਦੀ ਕਿਰਪਾ ਭਾਵੇਂ ਭਾਈ ਲਾਲੋ ਨੂੰ ਹੁਣ ਕਿਸੇ ਚੀਜ਼ ਦੀ ਘਾਟ ਨਹੀਂ ਸੀ, ਪਰ ਫਿਰ ਵੀ ਉਹ ਸੱਚੀ ਕਿਰਤ ਕਰਕੇ ਹੀ ਗੁਜ਼ਾਰਾ ਕਰਦਾ ਸੀ। ਜਦ ਗੁਰੂ ਜੀ ਉਸਦੇ ਘਰ ਪੁੱਜੇ ਤਾਂ ਉਹ ਬਹੁਤ ਪ੍ਰਸੰਨ ਹੋਇਆ। ਉਨ੍ਹਾਂ ਨੂੰ ਬੈਠਣ ਲਈ ਅਸਣ ਦੇ ਕੇ ਉਸ ਨੇ ਜਲ ਪਾਣੀ ਛਕਾਇਆ। ਫਿਰ ਜਦ ਗੁਰੂ ਜੀ ਨੇ ਐਮਨਾਬਾਦ ਦੇ ਹਾਲ ਚਾਲ ਬਾਰੇ ਪੁੱਛਿਆ ਤਾਂ ਭਾਈ ਲਾਲੋ ਕਹਿਣ ਲੱਗਾ, "ਗੁਰੂ ਜੀ ਕੁਝ ਨਾ ਪੁੱਛੋ, ਇਹ ਪਠਾਣ ਹਾਕਮ ਬਹੁਤ ਦੁਸ਼ਟ ਹੋ ਗਏ ਹਨ ਜੋ ਗਰੀਬਾਂ ਪਾਸ ਖਾਣ ਨੂੰ ਵੀ ਕੁਝ ਨਹੀਂ ਰਹਿਣ ਦਿੰਦੇ। ਮੁਫਤ ਵਗਾਰਾਂ ਲੈਂਦੇ ਹਨ ਅਤੇ ਜਿਹੜਾ ਥੋੜ੍ਹਾ ਬਹੁਤ ਆਕੜਦਾ ਹੈ, ਉਸ 'ਤੇ ਭਿਆਨਕ ਜ਼ੁਲਮ ਢਾਹੁੰਦੇ ਹਨ।" ਭਾਈ ਲਾਲੋ ਦੀ ਇਹ ਖਬਰ ਸੁਣਕੇ ਗੁਰੂ ਜੀ ਕਹਿਣ ਲੱਗੇ, "ਕੋਈ ਗੱਲ ਨਹੀਂ, ਕੁਝ ਦਿਨਾਂ ਵਿਚ ਹੀ ਇਨ੍ਹਾਂ ਤੋਂ ਵੱਡਾ ਜ਼ਾਲਮ ਅਤੇ ਦੁਸ਼ਟ ਏਥੇ ਆ ਰਿਹਾ ਹੈ ਜਿਹੜਾ ਇਨ੍ਹਾਂ ਜ਼ਾਲਮਾਂ ਨੂੰ ਤਾਂ ਮਿੱਟੀ ਵਿਚ ਰੋਲੇਗਾ ਹੀ ਪਰ ਨਾਲ ਹੀ ਅਨੇਕਾਂ ਨਿਰਦੋਸ਼ਾਂ ਨੂੰ ਵੀ ਪੀਸ ਦੇਵੇਗਾ।"

ਜਦ ਗੁਰੂ ਜੀ ਕੁਝ ਦਿਨ ਸੈਦਪੁਰ (ਐਮਨਾਬਾਦ) ਠਹਿਰੇ ਤਾਂ ਉਸ ਸਮੇਂ ਹੀ ਬਾਬਰ ਦੀਆਂ ਫੌਜਾਂ ਨੇ ਆ ਹੱਲਾ ਬੋਲਿਆ। ਉਨ੍ਹਾਂ ਸਭ ਰਜਵਾੜਿਆਂ ਨੂੰ ਲੁੱਟ ਲਿਆ ਅਤੇ ਸਾਰੇ ਸ਼ਹਿਰ ਵਿਚ ਕਹਿਰ ਮਚਾ ਦਿੱਤਾ। ਲੁੱਟਿਆ ਹੋਇਆ ਮਾਲ ਉਨ੍ਹਾਂ ਲੋਕਾਂ ਦੇ ਸਿਰਾਂ ਤੇ ਧਰ ਦਿੱਤਾ ਤੇ ਉਨ੍ਹਾਂ ਨੂੰ ਆਪਣੇ ਤੰਬੂਆਂ ਵਿਚ ਲੈ ਜਾਣ ਵਾਸਤੇ ਤੋਰ ਲਿਆ। ਗੁਰੂ ਜੀ, ਭਾਈ ਮਰਦਾਨਾ ਅਤੇ ਭਾਈ ਲਾਲੋ ਵੀ ਫੜੇ ਗਏ। ਉਨ੍ਹਾਂ ਦੇ ਸਿਰਾਂ 'ਤੇ ਵੀ ਸਾਮਾਨ ਰਖਵਾਇਆ ਅਤੇ ਆਪਣੇ ਨਾਲ ਲੈ ਲਏ। ਉਨ੍ਹਾਂ ਲੋਕਾਂ ਦਾ ਸਾਰਾ ਸਮਾਨ ਇਕ ਥਾਂ ਰਖਵਾ ਕੇ, ਬੰਦੀ ਬਣਾ ਲਿਆ। ਸਾਰਿਆਂ ਨੂੰ ਇਕ ਕੈਦਖਾਨੇ ਵਿਚ ਬੰਦ ਕਰਕੇ ਉਨ੍ਹਾਂ ਨੂੰ ਅਨਾਜ ਪੀਸਣ ਵਾਸਤੇ ਚੱਕੀਆਂ ਗੇੜਨ ਲਾ ਦਿੱਤਾ। ਗੁਰੂ ਜੀ ਅਤੇ ਭਾਈ ਮਰਦਾਨੇ ਨੂੰ ਵੀ ਚੱਕੀਆਂ ਦਿੱਤੀਆਂ। ਗੁਰੂ ਜੀ ਬੰਦੀਖਾਨੇ ਵਿਚ ਵੀ ਚੜ੍ਹਦੀ ਕਲਾ ਵਿਚ ਸਨ। ਉਹ ਆਪ ਅੱਖਾਂ ਮੀਟ ਕੇ ਇਕ ਨਵੇਂ ਆਏ ਇਲਾਹੀ ਸ਼ਬਦ ਦਾ ਗਾਇਨ ਕਰਨ ਲੱਗੇ। ਗੁਰੂ ਜੀ ਦੀ ਮਿੱਠੀ ਸੁਰੀਲੀ ਬਾਣੀ ਨੇ ਸਭ ਕੈਦੀਆਂ ਨੂੰ ਮਸਤ ਕਰ ਦਿੱਤਾ ਤੇ ਉਹ ਆਪਣੇ ਸਾਰੇ ਦੁੱਖ ਭੁੱਲ ਗਏ।

ਪਹਿਰੇਦਾਰਾਂ ਨੂੰ ਵੀ ਗੁਰੂ ਜੀ ਦੀ ਮਧੁਰ ਆਵਾਜ਼ ਨੇ ਕੀਲ ਲਿਆ ਅਤੇ ਉਨ੍ਹਾਂ ਗੁਰੂ ਜੀ ਅਤੇ ਭਾਈ ਮਰਦਾਨੇ ਵੱਲ ਵੇਖਿਆ ਤਾਂ ਹੈਰਾਨ ਰਹਿ ਗਏ ਕਿ ਗੁਰੂ ਜੀ ਸ਼ਬਦ ਦਾ ਗਾਇਨ ਕਰ ਰਹੇ ਸਨ, ਪਰ ਉਨ੍ਹਾਂ ਦੀਆਂ ਚੱਕੀਆਂ ਆਪਣੇ ਆਪ ਹੀ ਚੱਲ ਰਹੀਆਂ ਸਨ। ਕੁੱਝ ਸਿਪਾਹੀ ਦੌੜ ਕੇ ਗਏ ਅਤੇ ਉਨ੍ਹਾਂ ਨੇ ਇਸ ਵਚਿਤਰ ਘਟਨਾ ਬਾਰੇ ਬਾਬਰ ਨੂੰ ਜਾ ਦਸਿਆ। ਬਾਬਰ ਵੀ ਇਸ ਵਿਸਮਾਦਮਈ

ਘਟਨਾ ਨੂੰ ਸੁਣ ਕੇ ਬਹੁਤ ਪ੍ਰਭਾਵਿਤ ਹੋਇਆ ਅਤੇ ਉਹ ਝੱਟ ਬੰਦੀਖਾਨੇ ਵਾਲੇ ਖ਼ੈਮੇ ਵਿਚ ਪਹੁੰਚ ਗਿਆ। ਉਸ ਵੇਖਿਆ ਕਿ ਗੁਰੂ ਜੀ ਸ਼ਬਦ ਗਾ ਰਹੇ ਹਨ ਅਤੇ ਭਾਈ ਮਰਦਾਨਾ ਰਬਾਬ ਵਜਾ ਰਹੇ ਹਨ, ਪਰ ਉਨ੍ਹਾਂ ਦੇ ਹੱਥ ਲੱਗਣ ਤੋਂ ਬਗੈਰ ਹੀ ਚੱਕੀਆਂ ਆਪਣੇ ਆਪ ਘੁੰਮ ਰਹੀਆਂ ਹਨ। ਕੁਝ ਦੇਰ ਖੜਾ ਬਾਬਰ ਗੁਰੂ ਜੀ ਦਾ ਗਾਇਨ ਸੁਣਦਾ ਰਿਹਾ। ਗਾਇਨ ਸਮਾਪਤ ਕਰਕੇ ਜਦ ਗੁਰੂ ਜੀ ਨੇ ਆਪਣੀਆਂ ਅੱਖਾਂ ਖੋਲ੍ਹੀਆਂ ਤਾਂ ਉਨ੍ਹਾਂ ਆਪਣੇ ਸਾਹਮਣੇ ਬਾਬਰ ਨੂੰ ਵੇਖਿਆ। ਬਾਬਰ ਕਹਿਣ ਲੱਗਾ, "ਅੱਲ੍ਹਾ ਦੇ ਫ਼ਕੀਰ, ਤੁਸੀਂ ਕੀ ਗਾ ਰਹੇ ਸੋ?" ਗੁਰੂ ਜੀ ਨੇ ਫਾਰਸੀ ਵਿਚ ਸਾਰੇ ਸ਼ਬਦ ਦਾ ਮਤਲਬ ਸਮਝਾਇਆ। ਜਿਸ ਦਾ ਭਾਵ ਸੀ, "ਰੱਬ ਸਭ ਦਾ ਪਿਤਾ ਹੈ ਅਤੇ ਅਸੀਂ ਉਸ ਦੀ ਸੰਤਾਨ ਹਾਂ। ਤੁਸੀਂ ਨਿਰਦੋਸ਼ ਲੋਕਾਂ ਦੇ ਘਰ-ਬਾਰ ਅਤੇ ਇਸਤਰੀਆਂ ਲੁੱਟ ਲਈਆਂ। ਕਿਸੇ ਨੇ ਤੁਹਾਡਾ ਕੋਈ ਨੁਕਸਾਨ ਨਹੀਂ ਸੀ ਕੀਤਾ ਪਰ ਫਿਰ ਵੀ ਤੁਸੀਂ ਉਨ੍ਹਾਂ ਨੂੰ ਜ਼ੁਲਮ ਦਾ ਸ਼ਿਕਾਰ ਬਣਾਇਆ।"

ਬਾਬਰ ਨੇ ਆਪਣੇ ਕੀਤੇ ਉੱਤੇ ਅਫਸੋਸ ਜ਼ਾਹਰ ਕੀਤਾ ਅਤੇ ਗੁਰੂ ਜੀ ਨੂੰ ਕਹਿਣ ਲੱਗਾ, "ਹੁਣ ਮੈਨੂੰ ਕੀ ਕਰਨਾ ਚਾਹੀਦਾ ਹੈ ਕਿ ਰੱਬ ਮੈਨੂੰ ਮੁਆਫ ਕਰ ਦੇਵੇ ?" ਗੁਰੂ ਜੀ ਨੇ ਉਸ ਨੂੰ ਕਿਹਾ ਕਿ ਉਹ ਸਾਰੇ ਕੈਦੀਆਂ ਨੂੰ ਛੱਡ ਦੇਵੇ ਅਤੇ ਉਨ੍ਹਾਂ ਦਾ ਲੁਟਿਆ ਮਾਲ ਵਾਪਿਸ ਕਰੇ ਅਤੇ ਅੱਗੇ ਤੋਂ ਕਿਸੇ 'ਤੇ ਜ਼ੁਲਮ ਨਾ ਕਰੇ। ਬਾਬਰ ਨੇ ਗੁਰੂ ਜੀ ਦੀ ਆਗਿਆ ਅਨੁਸਾਰ ਸਭ ਕੈਦੀ ਆਜ਼ਾਦ ਕਰ ਦਿੱਤੇ।



# ਮੇਲਾ ਅਚਲ ਵਟਾਲਾ

ਸੈਦਪੁਰ ਦੇ ਦੁਖੀ ਲੋਕਾਂ ਨੂੰ ਦਿਲਾਸਾ ਦੇ ਕੇ ਗੁਰੂ ਜੀ ਆਪਣੇ ਨਗਰ ਕਰਤਾਰਪੁਰ ਆ ਗਏ। ਕਰਤਾਰਪੁਰ ਹੁਣ ਇਕ ਚੰਗੇ ਨਗਰ ਦਾ ਰੂਪ ਧਾਰਨ ਕਰ ਚੁੱਕਾ ਸੀ, ਏਥੇ ਸਾਰੇ ਗੁਰੂ ਜੀ ਦੇ ਸ਼ਰਧਾਲੂ ਸਿੱਖ ਹੀ ਆਬਾਦ ਸਨ।

ਕਰਤਾਰਪੁਰ ਪਹੁੰਚ ਕੇ ਗੁਰੂ ਜੀ ਨੇ ਫਕੀਰੀ ਬਾਣਾ ਉਤਾਰ ਦਿੱਤਾ ਅਤੇ ਗ੍ਰਿਹਸਤੀਆਂ ਵਾਲਾ ਬਾਣਾ ਪਾ ਲਿਆ। ਉਹ ਇਕ ਚਾਦਰ ਤੇੜ ਬੰਨ੍ਹਦੇ, ਗਲ ਇਕ ਕੁੜਤਾ ਪਾਉਂਦੇ ਅਤੇ ਇਕ ਚਾਦਰ ਉੱਪਰ ਲੈਂਦੇ। ਸਿਰ ਉਤੇ ਸਾਦਾ ਪਰ ਪ੍ਰਭਾਵਸ਼ਾਲੀ ਦਸਤਾਰ ਸਜਾਉਂਦੇ। ਗੁਰੂ ਜੀ ਸਾਰੇ ਪਿੰਡ ਦੇ ਲੋਕਾਂ ਨਾਲ ਰਲ ਕੇ ਖੇਤੀ ਕਰਦੇ ਅਤੇ ਸਾਰੇ ਸਿੱਖ ਇਕ ਪਰਿਵਾਰ ਵਾਂਗ ਇਕ ਲੰਗਰ ਤੋਂ ਪਰਸ਼ਾਦੇ ਛੱਕਦੇ।

ਉਨ੍ਹਾਂ ਦਿਨਾਂ ਵਿਚ ਅਚਲ ਵਟਾਲੇ ਸਿੱਧਾਂ ਜੋਗੀਆਂ ਦਾ ਇਕ ਵੱਡਾ ਮੇਲਾ ਲੱਗਦਾ ਸੀ। ਗੁਰੂ ਜੀ ਨੇ ਸਿੱਧਾਂ ਦੇ ਪ੍ਰਭਾਵ ਨੂੰ ਕਾਫੀ ਘਟਾ ਦਿੱਤਾ ਸੀ, ਪਰ ਫਿਰ ਵੀ ਉਹ ਆਪਣੀ ਸ਼ਾਖ ਨੂੰ ਵਧਾਉਣ ਵਾਸਤੇ ਅਚਲ ਵਟਾਲੇ ਸ਼ਿਵਰਾਤ੍ਰੀ ਦੇ ਸਮੇਂ ਇਕੱਠੇ ਹੁੰਦੇ ਸਨ। ਉਹ ਲੋਕਾਂ ਨੂੰ ਕਈ ਪ੍ਰਕਾਰ ਦੀਆਂ ਕਰਾਮਾਤਾਂ ਵਿਖਾ ਕੇ ਲੁੱਟਦੇ ਸਨ।

ਇਸ ਮੇਲੇ ਬਾਰੇ ਸੁਣ ਕੇ ਗੁਰੂ ਜੀ ਵੀ ਭਾਈ ਮਰਦਾਨੇ ਅਤੇ ਕੁਝ ਹੋਰ ਸਾਥੀਆਂ ਨੂੰ ਲੈ ਕੇ ਅਚਲ ਵਟਾਲੇ ਪਹੁੰਚੇ। ਓਥੇ ਜਾ ਕੇ ਉਨ੍ਹਾਂ ਵੇਖਿਆ ਕਿ ਸਿੱਧ ਚੌਂਕੜ ਮਾਰ ਕੇ ਬੈਠੇ ਸਨ ਅਤੇ ਲੋਕ ਉਨ੍ਹਾਂ ਅੱਗੇ ਭਿੰਨ-ਭਿੰਨ ਪ੍ਰਕਾਰ ਦੇ ਚੜ੍ਹਾਵੇ ਭੇਟ ਕਰੀ ਜਾਂਦੇ ਸਨ। ਉਨ੍ਹਾਂ ਤੋਂ ਥੋੜ੍ਹੀ ਦੂਰੀ ਦੀ ਵਿੱਥ ’ਤੇ ਇਕ ਸੰਘਣੇ ਬੇਰੀ ਦੇ ਦਰੱਖਤ ਥੱਲੇ ਗੁਰੂ ਜੀ ਵੀ ਜਾ ਬਿਰਾਜੇ। ਉਨ੍ਹਾਂ ਦੇ ਕੁਝ ਸਾਥੀ ਅਤੇ ਭਾਈ ਮਰਦਾਨਾ ਵੀ ਉਨ੍ਹਾਂ ਦੇ ਪਾਸ ਬੈਠ ਗਏ। ਗੁਰੂ ਜੀ ਦੇ ਇਸ਼ਾਰੇ ’ਤੇ ਭਾਈ ਮਰਦਾਨੇ ਨੇ ਰਬਾਬ ਵਜਾਉਣੀ ਸ਼ੁਰੂ ਕੀਤੀ। ਗੁਰੂ ਜੀ ਨੇ ਆਪਣੀ ਦਿਲਕੱਸ਼ ਅਤੇ ਮਨਮੋਹਣੀ ਆਵਾਜ਼ ਵਿਚ ਇਕ ਸ਼ਬਦ ਦਾ ਗਾਇਨ ਆਰੰਭ ਕੀਤਾ। ਉਨ੍ਹਾਂ ਦੀ ਆਵਾਜ਼ ਸੁਣਦਿਆਂ ਹੀ ਲੋਕਾਂ ਨੂੰ ਇਹ ਪਤਾ ਲੱਗ ਗਿਆ ਕਿ ਜਗਤ ਪ੍ਰਸਿੱਧ ਗੁਰੂ ਨਾਨਕ ਆਪ ਮੇਲੇ ਵਿਚ ਆਏ ਹਨ। ਫਿਰ ਕੀ ਸੀ ਸਾਰਾ ਮੇਲਾ ਉਨ੍ਹਾਂ ਦੇ ਇਰਦ ਗਿਰਦ ਆ ਜੁੜਿਆ। ਸ਼ਬਦ ਦਾ ਭੋਗ ਪਾ ਕੇ ਗੁਰੂ ਜੀ ਨੇ ਉਨ੍ਹਾਂ ਲੋਕਾਂ ਨੂੰ ਉਪਦੇਸ਼ ਦਿੱਤਾ ਕਿ ਸੁੱਚੀ ਨੇਕ ਕਮਾਈ ਕਰੋ, ਫਕੀਰ ਜੋਗੀ ਬਣਨ ਦੀ ਕੋਈ ਲੋੜ ਨਹੀਂ, ਗ੍ਰਿਹਸਤ ਵਿਚ ਰਹਿਕੇ ਵੀ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ ਅਤੇ ਮਨੁੱਖ ਦੁਨਿਆਵੀ ਭਵਸਾਗਰ ਨੂੰ ਪਾਰ ਕਰ ਸਕਦਾ ਹੈ।

ਜਦ ਜੋਗੀਆਂ ਵੇਖਿਆ ਕਿ ਸੰਸਾਰੀ ਲੋਕ ਗੁਰੂ ਜੀ ਪਾਸ ਜਾ ਜੁੜੇ ਹਨ ਤਾਂ ਉਹ ਈਰਖਾ ਅਤੇ ਕਰੋਧ ਨਾਲ ਲਾਲ ਪੀਲੇ ਹੋ ਗਏ। ਉਹ ਵੀ ਗੁਰੂ ਜੀ ਦੇ ਕੋਲ ਜਾ ਬੈਠੇ, ਗੁਰੂ ਜੀ ਨੇ ਉਨ੍ਹਾਂ ਨੂੰ ਜੀ ਆਇਆਂ ਕਿਹਾ ਪਰ ਉਹ ਆਪੇ ਤੋਂ ਬਾਹਰ ਹੋ ਕੇ ਕਹਿਣ ਲੱਗੇ, “ਤੁਸੀਂ ਇਹ ਕੀ ਪਾਖੰਡ ਬਣਾਇਆ ਹੈ, ਸਾਰੀ ਉਮਰ ਉਦਾਸੀਆਂ ਵਾਲੇ ਕੱਪੜੇ ਪਾ ਛੱਡੇ ਤੇ ਹੁਣ ਬੁੱਢੇ ਵਾਰੇ ਗ੍ਰਿਹਸਤੀ ਬਣ ਗਏ ਹੋ।”

ਗੁਰੂ ਜੀ ਨੇ ਸ਼ਾਂਤ ਭਾਵ ਨਾਲ ਉੱਤਰ ਦਿਤਾ, “ਗ੍ਰਿਹਸਤੀ ਜੀਵਨ ਸਭ ਤੋਂ ਉੱਚਾ ਅਤੇ ਸੁੱਚਾ

ਜੀਵਨ ਹੈ। ਗ੍ਰਿਹਸਤੀ ਮਨੁੱਖ ਸੱਚੀ ਸੁੱਚੀ ਕਿਰਤ ਕਰਕੇ ਆਪ ਵੀ ਖਾਂਦਾ ਹੈ ਅਤੇ ਤੁਹਾਡੇ ਵਰਗੇ ਵਿਹਲੜਾਂ ਦੀ ਵੀ ਸੇਵਾ ਕਰਦਾ ਹੈ। ਤੁਸੀਂ ਲੋਕ ਗ੍ਰਿਹਸਤ ਨੂੰ ਛੱਡ ਕੇ ਅਤੀਤ ਹੋਏ, ਪਰ ਗ੍ਰਿਹਸਤੀ ਦੇ ਘਰ ਮੰਗਣ ਜਾਂਦੇ ਹੋ। ਇਸ ਲਈ ਗ੍ਰਿਹਸਤੀ ਚੰਗਾ ਹੋਇਆ ਕਿ ਤੁਹਾਡੇ ਵਰਗਾ ਮੰਗਤਾ?" ਜੋਗੀਆਂ ਦਾ ਗੁਰੂ ਭੰਗਰ ਨਾਥ ਇਸ ਦਾ ਕੋਈ ਉੱਤਰ ਨਾ ਦੇ ਸਕਿਆ। ਫਿਰ ਉਨ੍ਹਾਂ ਨੇ ਕਈ ਪ੍ਰਕਾਰ ਦੀਆਂ ਕਰਾਮਾਤਾਂ ਅਤੇ ਚਮਤਕਾਰ ਵਿਖਾ ਕੇ ਗੁਰੂ ਜੀ ਨੂੰ ਹਰਾਉਣ ਦਾ ਯਤਨ ਕੀਤਾ। ਪਰ ਗੁਰੂ ਜੀ ਉੱਤੇ ਉਨ੍ਹਾਂ ਕਰਾਮਾਤਾਂ ਦਾ ਕੋਈ ਅਸਰ ਨਾ ਹੋਇਆ। ਉਹ ਸਭ ਕੁਝ ਸ਼ਾਂਤ ਚਿੱਤ ਵੇਖਦੇ ਰਹੇ। ਜਦ ਜੋਗੀ ਆਪਣੀਆਂ ਸਭ ਕਰਾਮਾਤਾਂ ਕਰਕੇ ਹਾਰ ਗਏ ਤਾਂ ਉਹ ਗੁਰੂ ਜੀ ਨੂੰ ਕਹਿਣ ਲੱਗੇ, "ਅਸੀਂ ਤਾਂ ਤੁਹਾਨੂੰ ਕਈ ਕਰਾਮਾਤਾਂ ਵਿਖਾ ਚੁੱਕੇ ਹਾਂ ਤੁਸੀਂ ਵੀ ਸਾਨੂੰ ਕੋਈ ਕਰਾਮਾਤ ਵਿਖਾਓ।"

ਗੁਰੂ ਜੀ ਨੇ ਕਿਹਾ, "ਮੇਰੇ ਪਾਸ ਤੁਹਾਡੇ ਵਰਗੀਆਂ ਨਿੱਕੀਆਂ ਮੋਟੀਆਂ ਕਰਾਮਾਤਾਂ ਜਾਂ ਚਮਤਕਾਰ ਨਹੀਂ ਜਿਨ੍ਹਾਂ ਦਾ ਪ੍ਰਭਾਵ ਦੋ-ਚਾਰ ਪਲ ਰਹਿ ਕੇ ਫਿਰ ਖਤਮ ਹੋ ਜਾਂਦਾ ਹੈ। ਮੇਰੇ ਪਾਸ ਉਹ ਕਰਾਮਾਤ ਹੈ ਜੋ ਖਤਮ ਨਹੀਂ ਹੁੰਦੀ, ਬਲਕਿ ਹਰ ਸਮੇਂ ਮੇਰੇ ਪਾਸ ਰਹਿੰਦੀ ਹੈ, ਉਹ ਕਰਾਮਾਤ ਹੈ, ਪਰਮਾਤਮਾ ਦੇ ਨਾਮ ਦੀ। ਪਰਮਾਤਮਾ ਦੇ ਨਾਮ ਸਿਮਰਨ ਨਾਲ ਦੁਨੀਆਂ ਦੀਆਂ ਸਭ ਕਰਾਮਾਤਾਂ ਪ੍ਰਾਪਤ ਹੋ ਜਾਂਦੀਆਂ ਹਨ। ਇਸ ਲਈ ਜੇ ਤੁਸੀਂ ਇਕ ਅਮਰ ਕਰਾਮਾਤ ਨੂੰ ਪਾਉਣਾ ਚਾਹੁੰਦੇ ਹੋ ਤਾਂ ਸੱਚੇ ਦਿਲ ਨਾਲ ਪ੍ਰਭੂ ਦੇ ਨਾਮ ਦਾ ਜਾਪ ਕਰੋ, ਲੋਕਾਂ ਨੂੰ ਲੁੱਟਣ ਦੀ ਥਾਂ ਉਨ੍ਹਾਂ ਦੀ ਖਿਦਮਤ ਅਤੇ ਸੇਵਾ ਕਰੋ, ਆਪਣੇ ਹੱਥਾਂ ਨਾਲ ਸੱਚੀ ਸੁੱਚੀ ਕਿਰਤ ਕਰੋ ਅਤੇ ਇਸ ਕਿਰਤ ਵਿਚੋਂ ਬੇਆਸਰਿਆਂ ਨੂੰ ਆਸਰਾ ਦਿਓ।"



# ਮੁਲਤਾਨ ਦੇ ਪੀਰ

ਅਚਲ ਵਟਾਲੇ ਸਿੱਧਾਂ ਨਾਲ ਗੋਸ਼ਟ ਕਰਕੇ ਗੁਰੂ ਜੀ ਕਰਤਾਰਪੁਰ ਆ ਗਏ। ਏਥੇ ਆ ਕੇ ਉਨ੍ਹਾਂ ਸਿੱਧਾਂ ਨਾਲ ਹੁਣ ਤਕ ਜਿੰਨੀਆਂ ਵੀ ਗੋਸ਼ਟੀਆਂ ਹੋਈਆਂ ਸਨ ਉਨ੍ਹਾਂ ਦਾ ਨਿਚੋੜ ਇਕ ਲੰਮੀ ਬਾਣੀ ਸਿੱਧ ਗੋਸ਼ਟ ਦੇ ਰੂਪ ਵਿਚ ਲਿਖਿਆ। ਇਸ ਬਾਣੀ ਤੋਂ ਗੁਰੂ ਜੀ ਦੀ ਵਿਦਵਤਾ ਅਤੇ ਫਲਾਸਫੀ ਦਾ ਭਲੀ-ਭਾਂਤ ਪਤਾ ਲੱਗ ਜਾਂਦਾ ਹੈ।

ਜਦ ਗੁਰੂ ਜੀ ਕੁਝ ਚਿਰ ਕਰਤਾਰਪੁਰ ਰਹੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਸੂਫੀ ਪੀਰ ਫਕੀਰ ਮੁਲਤਾਨ ਵਿਚ ਇਕ ਬਹੁਤ ਵੱਡਾ ਇਕੱਠ ਕਰ ਰਹੇ ਹਨ। ਗੁਰੂ ਜੀ ਨੇ ਇਨ੍ਹਾਂ ਪੀਰਾਂ ਫਕੀਰਾਂ ਨਾਲ ਵੀ ਗੋਸ਼ਟੀ ਕਰਨ ਦਾ ਮਨ ਬਣਾਇਆ। ਜਿਵੇਂ ਸਿੱਧ ਆਪਣੀਆਂ ਕਰਾਮਾਤਾਂ ਵਿਖਾ ਕੇ ਲੋਕਾਂ ਨੂੰ ਠੱਗਦੇ ਸਨ ਉਸ ਤਰ੍ਹਾਂ ਹੀ ਪੀਰ ਫਕੀਰ ਵੀ ਕਰਾਮਾਤਾਂ ਦਾ ਢੌਂਗ ਰਚ ਭੋਲੇ-ਭਾਲੇ ਲੋਕਾਂ ਨੂੰ ਲੁੱਟਦੇ ਸਨ।

ਗੁਰੂ ਜੀ ਨੇ ਭਾਈ ਮਰਦਾਨੇ ਨੂੰ ਨਾਲ ਲਿਆ ਅਤੇ ਮੁਲਤਾਨ ਸ਼ਹਿਰ ਦੇ ਬਾਹਰ ਦਰਿਆ ਦੇ ਕੰਢੇ ਡੇਰਾ ਲਾ ਲਿਆ। ਉਥੇ ਜਦ ਲੋਕਾਂ ਨੂੰ ਪਤਾ ਲੱਗਾ ਕਿ ਇਲਾਹੀ ਫਕੀਰ ਨਾਨਕ ਸ਼ਾਹ ਆਇਆ ਹੈ ਤਾਂ ਹਿੰਦੂ ਅਤੇ ਮੁਸਲਮਾਨ ਸਭ ਉਨ੍ਹਾਂ ਦੇ ਦੁਆਲੇ ਆ ਇਕੱਠੇ ਹੋਏ। ਜਦ ਪੀਰਾਂ ਫਕੀਰਾਂ ਦੇ ਇਕੱਠ ਨੂੰ ਇਹ ਪਤਾ ਲੱਗਾ ਤਾਂ ਉਹ ਬਹੁਤ ਘਬਰਾਏ। ਉਹ ਡਰਦੇ ਸਨ ਕਿ ਜੇ ਗੁਰੂ ਜੀ ਏਥੇ ਠਹਿਰ ਗਏ ਤਾਂ ਭੋਲੇ ਭਾਲੇ ਲੋਕ ਉਨ੍ਹਾਂ ਦੇ ਸ਼ਕੰਜੇ ਵਿਚੋਂ ਨਿਕਲ ਜਾਣਗੇ ਅਤੇ ਉਹ ਭੁੱਖੇ ਮਰਨਗੇ।

ਉਨ੍ਹਾਂ ਨੇ ਗੁਰੂ ਜੀ ਨੂੰ ਪਰਖਣ ਵਾਸਤੇ ਦੁੱਧ ਦਾ ਇਕ ਨੱਕੋ-ਨੱਕ ਭਰਿਆ ਕਟੋਰਾ ਕੁਝ ਸੇਵਕਾਂ ਦੇ ਹੱਥ ਭੇਜਿਆ। ਮਰਦਾਨੇ ਨੇ ਕਟੋਰਾ ਫੜਨਾ ਚਾਹਿਆ ਪਰ ਗੁਰੂ ਜੀ ਨੇ ਉਸ ਨੂੰ ਰੋਕ ਦਿੱਤਾ ਅਤੇ ਕਟੋਰਾ ਅਡੋਲ ਆਪਣੇ ਹੱਥ ਵਿਚ ਫੜ ਕੇ ਉਸ ਉੱਤੇ ਇਕ ਚੰਬੇਲੀ ਦਾ ਫੁੱਲ ਧਰ ਦਿੱਤਾ ਅਤੇ ਲਿਆਉਣ ਵਾਲੇ ਸੇਵਕਾਂ ਨੂੰ ਕਿਹਾ ਕਿ ਇਸ ਨੂੰ ਵਾਪਿਸ ਉਸ ਪੀਰ ਪਾਸ ਪਹੁੰਚਾ ਦੇਵੋ ਜਿਸ ਇਹ ਭੇਜਿਆ ਹੈ। ਭਾਈ ਮਰਦਾਨਾ ਇਹ ਸਭ ਕੁਝ ਵੇਖ ਕੇ ਹੈਰਾਨ ਹੋਇਆ ਤੇ ਉਸ ਗੁਰੂ ਜੀ ਨੂੰ ਪੁੱਛਿਆ, "ਸਤਿਗੁਰੂ ਜੀ ਇਸ ਵਿਚ ਕੀ ਰਹਿਸ ਹੈ ? ਦੁੱਧ ਭਰਿਆ ਕਟੋਰਾ ਲੈਣ ਦੀ ਥਾਂ ਤੁਸੀਂ ਉਸ ਉੱਤੇ ਚੰਬੇਲੀ ਦਾ ਫੁੱਲ ਧਰ ਕੇ ਵਾਪਿਸ ਕਰ ਦਿੱਤਾ ਹੈ।" ਭਾਈ ਮਰਦਾਨੇ ਦੀ ਇਹ ਗੱਲ ਸੁਣ ਕੇ ਗੁਰੂ ਜੀ ਨੇ ਫੁਰਮਾਇਆ, "ਭਾਈ ਮਰਦਾਨੇ! ਇਸ ਵਿਚ ਇਕ ਗਹਿਰਾ ਭੇਦ ਹੈ, ਪੀਰਾਂ ਨੇ ਦੁੱਧ ਦਾ ਕਟੋਰਾ ਇਸ ਕਰਕੇ ਭੇਜਿਆ ਸੀ ਕਿ ਮੁਲਤਾਨ ਸ਼ਹਿਰ ਪਹਿਲਾਂ ਹੀ ਪੀਰਾਂ ਫਕੀਰਾਂ ਨਾਲ ਨੱਕੋ- ਨੱਕ ਭਰਿਆ ਹੈ, ਏਥੇ ਕਿਸੇ ਹੋਰ ਪੀਰ ਦੀ ਗੁੰਜਾਇਸ਼ ਨਹੀਂ, ਅਸੀਂ ਕਟੋਰੇ ਉੱਤੇ ਚੰਬੇਲੀ ਦਾ ਫੁੱਲ ਰੱਖਕੇ ਉਨ੍ਹਾਂ ਨੂੰ ਇਹ ਜਵਾਬ ਭੇਜਿਆ ਹੈ ਕਿ ਅਸੀਂ ਕਿਸੇ ਨੂੰ ਦੁੱਖ ਦੇਣ ਜਾਂ ਥਾਂ ਮੱਲਣ ਨਹੀਂ ਆਏ, ਅਸੀਂ ਤਾਂ ਪਰਮਾਤਮਾ ਦੇ ਨਾਮ ਦੀ ਖੁਸ਼ਬੂ ਵੰਡਣ ਆਏ ਹਾਂ। ਅਸੀਂ ਪੀਰਾਂ ਉੱਪਰ ਚੰਬੇਲੀ ਦੇ ਫੁੱਲ ਵਾਂਗ ਰਹਾਂਗੇ, ਕਿਸੇ ਦੇ ਸਿਰ ਦਾ ਭਾਰ ਨਹੀਂ ਬਣਾਂਗੇ ਭਾਵ ਸਾਡਾ ਏਥੇ ਵਸਣਾ, ਟਹਿਕਣਾ ਤੇ ਮਹਿਕਣਾ ਚੰਬੇਲੀ ਵਾਂਗ ਹੋਵੇਗਾ।"

ਕੁਝ ਸਮੇਂ ਬਾਅਦ ਵੱਡੇ-ਵੱਡੇ ਪੀਰ ਫਕੀਰ ਵੀ ਗੁਰੂ ਜੀ ਨਾਲ ਧਾਰਮਿਕ ਵਿਚਾਰ-ਵਟਾਂਦਰਾ ਕਰਨ ਲਈ ਪੁੱਜ ਗਏ। ਉਹ ਪੀਰ ਫਕੀਰ ਵੀ ਗੁਰੂ ਜੀ ਦੇ ਗ੍ਰਿਹਸਤੀ ਬਾਣੇ ਨੂੰ ਵੇਖ ਕੇ ਹੈਰਾਨ ਹੋਏ ਅਤੇ ਉਨ੍ਹਾਂ ਨੇ ਇਸ ਦਾ ਕਾਰਨ ਪੁੱਛਿਆ। ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਅਤੇ ਉਪਦੇਸ਼ ਦਿੱਤਾ, "ਦੁਨੀਆਂ ਨੂੰ ਤਿਆਗ ਕੇ ਫਿਰ ਸੰਸਾਰੀ ਲੋਕਾਂ 'ਤੇ ਨਿਰਭਰ ਕਰਨਾ ਇਸ ਸੰਸਾਰ 'ਤੇ ਇਕ ਪ੍ਰਕਾਰ ਦਾ ਭਾਰ ਹੈ। ਹਰ ਵਿਅਕਤੀ ਨੂੰ ਆਪਣੇ ਹੱਥੀਂ ਕਿਰਤ ਕਰਨੀ ਚਾਹੀਦੀ ਹੈ, ਤੁਸੀਂ ਪੀਰ ਫਕੀਰ ਝੂਠੀਆਂ ਕਰਾਮਾਤਾਂ ਵਿਖਾ ਕੇ ਲੋਕਾਂ ਨੂੰ ਭਰਮਾਉਂਦੇ ਹੋ, ਇਸ ਤਰ੍ਹਾਂ ਤੁਹਾਡਾ ਇਹ ਲੋਕ ਤਾਂ ਅਜਾਈਂ ਜਾਂਦਾ ਹੀ ਹੈ, ਤੁਸੀਂ ਪਰਲੋਕ ਵੀ ਵਿਗਾੜ ਲੈਂਦੇ ਹੋ। ਤੁਸੀਂ ਗ੍ਰਿਹਸਤੀਆਂ ਨੂੰ ਮਾੜਾ ਸਮਝਦੇ ਹੋ, ਪਰ ਫਿਰ ਗ੍ਰਿਹਸਤੀਆਂ ਦੇ ਘਰਾਂ ਤੋਂ ਮੰਗ ਕੇ ਖਾਂਦੇ ਹੋ। ਇਸ ਤਰ੍ਹਾਂ ਤੁਸੀਂ ਗ੍ਰਿਹਸਤੀਆਂ ਤੋਂ ਕਿਤੇ ਨਖਿਧ ਹੋ। ਉਨ੍ਹਾਂ ਗਰੀਬ ਲੋਕਾਂ ਦੀ, ਜਿਨ੍ਹਾਂ ਨੂੰ ਲੁਟਦੇ ਹੋ, ਸੇਵਾ ਕਰਨੀ ਚਾਹੀਦੀ ਹੈ। ਇਸ ਸੇਵਾ ਨਾਲ ਹੀ ਤੁਸੀਂ ਰੱਬ ਦੀ ਦਰਗਾਹ ਵਿਚ ਕਬੂਲ ਹੋਵੋਗੇ।" ਕਈ ਦਿਨ ਗੁਰੂ ਜੀ ਦੀ ਸੰਗਤ ਮਾਣ ਕੇ ਸਾਰੇ ਪੀਰ ਫਕੀਰ ਗੁਰੂ ਜੀ ਦੀ ਸ਼ਰਣ ਪੈ ਗਏ ਅਤੇ ਸਿੱਖ ਬਣ ਗਏ।

ਮੁਲਤਾਨ ਤੋਂ ਚਲ ਕੇ ਗੁਰੂ ਜੀ ਪਾਕਪਟਨ ਗਏ। ਓਥੇ ਸ਼ੇਖ ਫਰੀਦ ਸਾਨੀ ਨੂੰ ਮਿਲਕੇ ਉਨ੍ਹਾਂ ਬਾਬਾ ਫਰੀਦ ਸ਼ਕਰਗੰਜ ਦੀ ਬਾਣੀ ਦਾ ਇਕ ਉਤਾਰਾ ਲਿਆ। ਉਸ ਉਤਾਰੇ ਨੂੰ ਬਾਅਦ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਗਿਆ।



# ਕਰਤਾਰਪੁਰ

ਗੁਰੂ ਜੀ ਨੇ ਕਰਤਾਰਪੁਰ ਨੂੰ ਸਿੱਖੀ ਪ੍ਰਚਾਰ ਦਾ ਕੇਂਦਰ ਬਣਾ ਲਿਆ। ਗੁਰੂ ਜੀ ਭਾਰਤ ਅਤੇ ਹੋਰ ਦੇਸ਼ਾਂ ਵਿਚ ਆਪਣੇ ਸਿੱਖ ਬਣਾ ਕੇ ਆਏ ਸਨ। ਉਨ੍ਹਾਂ ਨੇ ਵੱਖ-ਵੱਖ ਥਾਵਾਂ 'ਤੇ ਤੀਹ ਤੋਂ ਵੱਧ ਮੰਜੀਆਂ ਵੀ ਸਥਾਪਤ ਕੀਤੀਆਂ ਸਨ ਜਿਥੇ ਉਨ੍ਹਾਂ ਦੇ ਥਾਪੇ ਹੋਏ ਪ੍ਰਚਾਰਕ ਬਾਕਾਇਦਾ ਸਤਿਸੰਗ ਕਰਦੇ ਸਨ ਅਤੇ ਗੁਰੂ ਜੀ ਦੀ ਬਾਣੀ ਦਾ ਗਾਇਨ ਕਰਦੇ ਸਨ।

ਜਦ ਦੂਰ-ਦੂਰ ਦੇ ਲੋਕਾਂ ਨੂੰ ਇਹ ਪਤਾ ਲੱਗਾ ਕਿ ਗੁਰੂ ਜੀ ਨੇ ਪੱਕੇ ਤੌਰ 'ਤੇ ਕਰਤਾਰਪੁਰ ਵਿਖੇ ਨਿਵਾਸ ਕਰ ਲਿਆ ਹੈ ਤਾਂ ਸਾਰੇ ਰੂਹਾਨੀ ਗਿਆਨ ਦੀ ਪ੍ਰਾਪਤੀ ਵਾਸਤੇ ਉਥੇ ਆਉਣ ਲੱਗੇ।

ਕਰਤਾਰਪੁਰ ਵਿਚ ਉਹ ਆਪ ਖੇਤੀ ਕਰਦੇ ਸਨ ਜਿਸਦਾ ਭਾਵ ਉਹ ਆਪਣੇ ਸ਼ਰਧਾਲੂਆਂ ਨੂੰ ਦੱਸਣਾ ਚਾਹੁੰਦੇ ਸਨ ਕਿ ਜੋਗੀਆਂ ਪੀਰਾਂ ਵਾਂਗ ਮੰਗ ਕੇ ਨਹੀਂ ਖਾਣਾ ਚਾਹੀਦਾ ਬਲਕਿ ਆਪਣੇ ਹੱਥੀਂ ਕਿਰਤ ਕਰਨੀ ਚਾਹੀਦੀ ਹੈ। ਅੰਮ੍ਰਿਤ ਵੇਲੇ ਉੱਠ ਕੇ ਜਿਹੜਾ ਉਹ ਪ੍ਰਭੂ ਦਾ ਸਿਮਰਨ ਕਰਦੇ ਸਨ, ਉਸ ਦਾ ਮਤਲਬ ਸੀ ਕਿ ਗ੍ਰਿਹਸਤ ਵਿਚ ਰਹਿੰਦਿਆਂ ਵੀ ਆਦਮੀ ਪ੍ਰਭੂ ਦੀ ਭਗਤੀ ਕਰ ਸਕਦਾ ਹੈ। ਉਸ ਨੂੰ ਜੰਗਲਾਂ ਵਿਚ ਜਾਣ ਦੀ ਲੋੜ ਨਹੀਂ, ਪਹਾੜਾਂ 'ਤੇ ਚੜ੍ਹਨ ਦਾ ਕੋਈ ਫਾਇਦਾ ਨਹੀਂ। ਜਿਹੜਾ ਮਨੁੱਖ ਇਸ ਜੀਵਨ ਸੰਗਰਾਮ ਨੂੰ ਛੱਡ ਕੇ ਜਾਂਦਾ ਹੈ ਉਹ ਬੁਜ਼ਦਿਲ ਹੈ। ਸਾਨੂੰ ਆਪਣੇ ਸਿਰਜਣਹਾਰ ਨਾਲ ਸਦਾ ਹੀ ਇਕਮਿਕ ਹੋਣਾ ਚਾਹੀਦਾ ਹੈ ਅਤੇ ਉਸ ਦੇ ਜਲਵੇ ਨੂੰ ਵੇਖਣਾ ਚਾਹੀਦਾ ਹੈ। ਇਸ ਸੰਸਾਰਿਕ ਜੀਵਨ ਨੂੰ ਰੱਬ ਦੇ ਮਿਲਾਪ ਵਿਚ ਕੋਈ ਅੜਿਕਾ ਨਹੀਂ ਸਮਝਣਾ ਚਾਹੀਦਾ, ਬਲਕਿ ਇਹ ਪਵਿੱਤਰ ਧਾਰਮਿਕ ਜੀਵਨ ਦਾ ਸੋਮਾ ਹੋਣਾ ਚਾਹੀਦਾ ਹੈ। ਇਕ ਪਾਸੇ ਉਹ ਖੇਤਾਂ ਦੀ ਵਹਾਈ ਅਤੇ ਬੀਜ ਬੀਜਣ ਦਾ ਕੰਮ ਕਰਦੇ ਸਨ ਅਤੇ ਦੂਸਰੇ ਪਾਸੇ ਲੋਕਾਂ ਦੇ ਮਨਾਂ ਦੀ ਸਫਾਈ ਕਰਕੇ ਸੱਚੇ ਨਾਮ ਦਾ ਬੀਜ ਬੀਜਦੇ ਸਨ। ਉਹ ਆਪਣੇ ਸਿੱਖਾਂ ਨੂੰ ਇਹੋ ਸਿੱਖਿਆ ਦਿੰਦੇ ਸਨ ਕਿ ਸਾਡਾ ਇਕੋ ਇਕ ਪਿਤਾ ਪ੍ਰਭੂ ਹੈ ਅਤੇ ਸਾਰਾ ਸੰਸਾਰ ਸਾਡਾ ਘਰ ਹੈ। ਕੋਈ ਵੱਡਾ ਨਿੱਕਾ ਨਹੀਂ, ਕੋਈ ਉਚ-ਨੀਚ ਨਹੀਂ, ਇਹ ਜ਼ਾਤ ਬਰਾਦਰੀਆਂ ਦੀਆਂ ਵੰਡੀਆਂ ਕੇਵਲ ਸਵਾਰਥੀ ਲੋਕਾਂ ਵੱਲੋਂ ਪਾਈਆਂ ਗਈਆਂ ਹਨ। ਬ੍ਰਾਹਮਣ ਲੋਕ ਦੂਸਰੇ ਵਿਅਕਤੀ ਦੇ ਨਾਲ ਲੱਗਣ 'ਤੇ ਹੀ ਆਪਣੇ ਆਪ ਨੂੰ ਭਿਟਿਆ ਸਮਝਦੇ ਸਨ ਅਤੇ ਨੀਵੇਂ ਜ਼ਾਤ ਦੇ ਲੋਕਾਂ ਦੇ ਸਾਹਮਣੇ ਬੈਠ ਕੇ ਵੀ ਖਾਣਾ ਨਹੀਂ ਸੀ ਖਾ ਸਕਦੇ। ਇਸ ਭਿੱਟ ਦੀ ਪ੍ਰਥਾ ਨੂੰ ਤੋੜਨ ਵਾਸਤੇ ਗੁਰੂ ਜੀ ਨੇ ਸਾਂਝੇ ਲੰਗਰ ਦਾ ਰਿਵਾਜ ਤੋਰਿਆ। ਉਸ ਲੰਗਰ ਵਿਚ ਸਭ ਬਰਾਬਰ ਸਮਝੇ ਜਾਂਦੇ ਸਨ ਅਤੇ ਸਭ ਨੂੰ ਇਕੋ ਜੇਹਾ ਭੋਜਨ ਛਕਾਇਆ ਜਾਂਦਾ ਸੀ। ਉਥੇ ਕੋਈ ਹਿੰਦੂ ਪਾਣੀ ਜਾਂ ਮੁਸਲਿਮ ਪਾਣੀ ਨਹੀਂ ਸੀ, ਬਲਕਿ ਸਾਰਿਆਂ ਵਾਸਤੇ ਇਕੋ ਪਾਣੀ ਸੀ।

ਬੇਸ਼ਕ ਲੰਗਰ ਮੁਫਤ ਚਲਦਾ ਸੀ ਅਤੇ ਕਿਸੇ ਪਾਸੋਂ ਕੋਈ ਰਕਮ ਵਸੂਲ ਨਹੀਂ ਸੀ ਕੀਤੀ ਜਾਂਦੀ ਪਰ ਗੁਰੂ ਜੀ ਵਿਹਲੜਾਂ ਨੂੰ ਲੰਗਰ ਛਕਣ 'ਤੇ ਤਾੜਨਾ ਕਰਦੇ ਸਨ। ਹਰ ਇਕ ਨੂੰ ਕੋਈ ਨਾ ਕੋਈ ਕੰਮ ਕਰਨਾ ਪੈਂਦਾ ਸੀ। ਸਭ ਨੂੰ ਕੰਮ ਵੰਡੇ ਹੋਏ ਸਨ, ਕੋਈ ਖੇਤਾਂ ਵਿਚ ਕੰਮ ਕਰਦਾ ਸੀ, ਕੋਈ ਲੰਗਰ

ਬਣਾਉਂਦਾ ਸੀ ਅਤੇ ਕੋਈ ਘਰ-ਬਾਰ ਦੀ ਸਫਾਈ ਕਰਦਾ ਸੀ।

ਗੁਰੂ ਦੇ ਘਰ ਵਿਚ ਕਿਸੇ ਵੀ ਚੀਜ਼ ਦੀ ਤੋਟ ਨਹੀਂ ਸੀ ਆਉਂਦੀ। ਹਰ ਇਕ ਸ਼ਰਧਾਲੂ ਨੂੰ ਇਹ ਚਾਅ ਹੁੰਦਾ ਸੀ ਕਿ ਉਹ ਗੁਰੂ ਦੇ ਭੰਡਾਰੇ ਵਿਚ ਵੱਧ ਤੋਂ ਵੱਧ ਭੇਟ ਕਰੇ। ਗੁਰੂ ਜੀ ਦੀ ਸਿੱਖਿਆ ਅਨੁਸਾਰ ਕੋਈ ਵੀ ਵਿਹਲੜ ਨਹੀਂ ਸੀ ਅਖਵਾਉਣਾ ਚਾਹੁੰਦਾ।

ਭਾਈ ਮਰਦਾਨਾ ਇਕ ਐਸਾ ਸਿੱਖ ਸੀ ਜਿਸ ਨੇ ਸਭ ਤੋਂ ਵੱਧ ਗੁਰੂ ਜੀ ਦੀ ਸੰਗਤ ਮਾਣੀ ਸੀ। ਉਹ ਸਾਰੀਆਂ ਉਦਾਸੀਆਂ ਸਮੇਂ ਗੁਰੂ ਜੀ ਦੇ ਨਾਲ ਰਿਹਾ। ਉਹ ਵੀ ਆਪਣਾ ਸਾਰਾ ਟੱਬਰ ਲੈ ਕੇ ਕਰਤਾਰਪੁਰ ਟਿਕ ਗਿਆ ਸੀ। ਗੁਰੂ ਜੀ ਦੇ ਚਰਣਾਂ ਵਿਚ ਰਹਿਣ ਕਰਕੇ ਉਹ ਵੀ ਬ੍ਰਹਮ-ਗਿਆਨੀ ਹੋ ਗਿਆ ਸੀ। ਕਰਤਾਰਪੁਰ ਵਿਚ ਰਹਿੰਦਿਆਂ ਇਕ ਦਿਨ ਉਸ ਨੂੰ ਪਤਾ ਲੱਗ ਗਿਆ ਕਿ ਉਸਦਾ ਅੰਤ ਨੇੜੇ ਆ ਗਿਆ ਸੀ। ਉਸ ਗੁਰੂ ਜੀ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਗੁਰੂ ਜੀ ਆਪ ਚਲ ਕੇ ਉਸ ਪਾਸ ਗਏ। ਭਾਈ ਮਰਦਾਨੇ ਨੇ ਕਿਹਾ, "ਸਤਿਗੁਰੂ! ਮੈਂ ਹੁਣ ਜਾ ਰਿਹਾ ਹਾਂ।" ਗੁਰੂ ਜੀ ਮੁਸਕਰਾਏ ਅਤੇ ਉਨ੍ਹਾਂ ਆਪਣੇ ਸਾਥੀ ਦੇ ਸਿਰ ਉੱਤੇ ਹੱਥ ਫੇਰਿਆ ਅਤੇ ਉਸ ਨੂੰ ਅਸੀਸ ਦਿੱਤੀ ਕਿ ਮਰਦਾਨੇ ਤੂੰ ਹੁਣ ਮਰਦਾ ਨਹੀਂ, ਤੂੰ ਜਨਮ ਮਰਨ ਤੋਂ ਰਹਿਤ ਹੋ ਗਿਆ ਹੈਂ। ਇਸ ਤਰ੍ਹਾਂ ਭਾਈ ਮਰਦਾਨਾ ਗੁਰੂ ਜੀ ਦੇ ਚਰਣਾਂ ਵਿਚ ਪ੍ਰਾਣ ਤਿਆਗ ਗਿਆ।



# ਜੋਤ ਤੋਂ ਜੋਤ ਜਗੀ

ਗੁਰੂ ਜੀ ਹੁਣ ਬਿਰਧ ਹੋ ਗਏ ਸਨ ਤੇ ਚਾਹੁੰਦੇ ਸਨ ਕਿ ਜਿਸ ਕਾਰਜ ਨੂੰ ਉਨ੍ਹਾਂ ਆਰੰਭ ਕੀਤਾ ਸੀ ਉਸ ਨੂੰ ਜਾਰੀ ਰਖਿਆ ਜਾਵੇ। ਸਿੱਖੀ ਦੇ ਸੱਚੇ-ਸੁੱਚੇ ਧਰਮ ਦਾ ਜਿਹੜਾ ਉਨ੍ਹਾਂ ਬੂਟਾ ਲਾਇਆ ਸੀ ਉਸ ਨੂੰ ਜਵਾਨ ਹੋ ਕੇ ਸਾਰੀ ਦੁਨੀਆਂ ਨੂੰ ਚਾਨਣ ਦੇਣ ਦੇ ਸਮਰੱਥ ਬਣਾਉਣਾ ਚਾਹੁੰਦੇ ਸਨ। ਇਸ ਲਈ ਆਪਣੇ ਉਤਰਾਧਿਕਾਰੀ ਚੁਣਨ ਵਾਸਤੇ ਉਨ੍ਹਾਂ ਆਪਣੇ ਸਿੱਖਾਂ 'ਤੇ ਨਜ਼ਰ ਰੱਖਣੀ ਸ਼ੁਰੂ ਕਰ ਦਿੱਤੀ ਕਿ ਕਿਹੜਾ ਐਸਾ ਸਿੱਖ ਸੀ ਜਿਹੜਾ ਸਿੱਖੀ ਦੇ ਬੂਟੇ ਦੀ ਸਹੀ ਢੰਗ ਨਾਲ ਪਰਵਰਿਸ਼ ਕਰ ਸਕੇ। ਉਹ ਅਜਿਹਾ ਸਿੱਖ ਹੋਣਾ ਚਾਹੀਦਾ ਹੈ ਜਿਹੜਾ ਸੇਵਾ ਦਾ ਪੁੰਜ ਹੋਵੇ, ਪਰਮਾਤਮਾ ਦੇ ਸਭ ਬੰਦਿਆਂ ਨੂੰ ਬਰਾਬਰ ਜਾਣਦਾ ਹੋਵੇ, ਹਿੰਦੂ ਮੁਸਲਮਾਨ ਕਿਸੇ ਵਿਚ ਵਿਤਕਰਾ ਨਾ ਸਮਝਦਾ ਹੋਵੇ, ਕਿਸੇ ਨੂੰ ਵੱਡਾ ਛੋਟਾ ਨਾ ਚਿਤਾਰਦਾ ਹੋਵੇ ਅਤੇ ਸਭ ਤੋਂ ਵੱਧ ਉਹ ਕਾਮ ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਤੋਂ ਰਹਿਤ ਹੋਵੇ। ਅਜਿਹੇ ਸਿੱਖਾਂ ਵਿਚ ਉਨ੍ਹਾਂ ਨੂੰ ਭਾਈ ਲਹਿਣਾ ਜੀ ਅਤੇ ਭਾਈ ਬੁੱਢਾ ਜੀ ਚੰਗੇ ਲੱਗਦੇ ਸਨ। ਦੋਵਾਂ ਵਿਚ ਹੀ ਅਜਿਹੇ ਗੁਣ ਸਨ ਜਿਹੜੇ ਸਿੱਖੀ ਦੇ ਇਸ ਬੂਟੇ ਨੂੰ ਚਾਰ-ਚੰਨ ਲਾ ਸਕਦੇ ਸਨ। ਭਾਈ ਬੁੱਢਾ ਜੀ ਬੇਸ਼ਕ ਛੋਟੀ ਉਮਰ ਦੇ ਸਨ, ਪਰ ਗੁਰੂ ਘਰ ਵਾਸਤੇ ਜਿੰਨਾ ਪਿਆਰ ਉਨ੍ਹਾਂ ਵਿਚ ਸੀ ਉਹ ਕਿਸੇ ਹੋਰ ਵਿਚ ਨਹੀਂ ਸੀ। ਇਕ ਦਿਨ ਗੁਰੂ ਸਾਹਿਬ ਨੇ ਇਸ ਸੰਬੰਧ ਵਿਚ ਉਨ੍ਹਾਂ ਨੂੰ ਟੋਹਿਆ ਤਾਂ ਭਾਈ ਬੁੱਢਾ ਜੀ ਕਹਿਣ ਲੱਗੇ, "ਮੈਂ ਗੁਰੂ ਨਹੀਂ, ਗੁਰੂ ਘਰ ਦਾ ਸੇਵਕ ਹੀ ਰਹਿਣਾ ਚਾਹੁੰਦਾ ਹਾਂ, ਮੈਨੂੰ ਇਹ ਦਾਤ ਬਖਸ਼ੋ ਕਿ ਮੈਂ ਗੁਰੂ ਘਰ ਦੀ ਸਦਾ ਸੇਵਾ ਕਰਦਾ ਰਹਾਂ।" ਹੁਣ ਚੋਣ ਕੇਵਲ ਭਾਈ ਲਹਿਣੇ 'ਤੇ ਹੀ ਰਹਿ ਗਈ ਸੀ ਜਿਸ ਨੂੰ ਉਹ ਆਪਣੇ ਸਰੀਰ ਦਾ ਅੰਗ ਸਮਝਦੇ ਸਨ। ਇਸ ਲਈ ਉਨ੍ਹਾਂ ਨੇ ਦੂਰ ਨੇੜੇ ਦੇ ਸਾਰੇ ਸਿੱਖਾਂ ਨੂੰ ਬੁਲਾਇਆ ਅਤੇ ਭਾਈ ਬੁੱਢਾ ਜੀ ਪਾਸੋਂ ਪੰਜ ਪੈਸੇ ਅਤੇ ਇਕ ਨਾਰੀਅਲ ਮੰਗਵਾਇਆ। ਸਾਰੀ ਸੰਗਤ ਦੇ ਸਾਹਮਣੇ ਉਨ੍ਹਾਂ ਪੰਜ ਪੈਸੇ ਅਤੇ ਨਾਰੀਅਲ ਭਾਈ ਲਹਿਣਾ ਜੀ ਅੱਗੇ ਧਰੇ ਅਤੇ ਉਨ੍ਹਾਂ ਨੂੰ ਮੱਥਾ ਟੇਕ ਕੇ ਕਹਿਣ ਲੱਗੇ, "ਅੱਜ ਤੋਂ ਇਹ ਮੇਰਾ ਅੰਗ ਹੋਏ, ਇਸ ਕਰਕੇ ਇਹ ਭਾਈ ਲਹਿਣਾ ਤੋਂ ਗੁਰੂ ਅੰਗਦ ਦੇਵ ਬਣ ਗਏ ਹਨ। ਅੱਜ ਤੋਂ ਮੇਰੀ ਜੋਤ ਇਨ੍ਹਾਂ ਵਿਚ ਜਗ ਪਈ ਹੈ ਅਤੇ ਇਹੀ ਨਾਨਕ ਨਿਰੰਕਾਰੀ ਹੋ ਗਏ ਹਨ। ਇਸ ਤੋਂ ਬਾਅਦ ਉਨ੍ਹਾਂ ਭਾਈ ਬੁੱਢਾ ਜੀ ਨੂੰ ਮੱਥਾ ਟੇਕਣ ਨੂੰ ਕਿਹਾ ਅਤੇ ਫੁਰਮਾਇਆ, "ਅੱਜ ਤੋਂ ਭਾਈ ਬੁੱਢਾ ਜੀ ਗੁਰੂ ਘਰ ਦੇ ਕੇਵਲ ਸੇਵਕ ਹੀ ਨਹੀਂ ਹੋਣਗੇ ਬਲਕਿ ਗੁਰੂ ਘਰ ਦੇ ਸਰਪਰਸਤ ਵੀ ਹੋਣਗੇ, ਇਨ੍ਹਾਂ ਜਾਂ ਇਨ੍ਹਾਂ ਦੇ ਪਰਿਵਾਰ ਦੇ ਵਿਅਕਤੀ ਦੀ ਸਹਿਮਤੀ ਨਾਲ ਹੀ ਕੋਈ ਸੱਚਾ ਗੁਰੂ ਅਖਵਾ ਸਕੇਗਾ।"

ਭਾਈ ਬੁੱਢੇ ਨੇ ਬੜੀ ਨਿਮ੍ਰਤਾ ਨਾਲ ਗੁਰੂ ਅੰਗਦ ਦੇਵ ਜੀ ਅੱਗੇ ਮੱਥਾ ਟੇਕਿਆ ਅਤੇ ਉਸ ਤੋਂ ਬਾਅਦ ਸਾਰੀ ਸੰਗਤ ਨੇ ਸਿਰ ਝੁਕਾਇਆ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੀ ਜੋਤ ਗੁਰੂ ਅੰਗਦ ਦੇਵ ਜੀ ਵਿਚ ਪ੍ਰਵੇਸ਼ ਕਰਕੇ ਜੋਤ ਤੋਂ ਜੋਤ ਜਗੀ।

* * * * *



(ਗੁਰਦੁਆਰਾ ਸ੍ਰੀ ਪੰਜਾ ਸਾਹਿਬ ਜੀ)
(ਗੁਰਦੁਆਰਾ ਸ੍ਰੀ ਪੰਜਾ ਸਾਹਿਬ ਜੀ)



(ਗੁਰਦੁਆਰਾ ਸ੍ਰੀ ਸੱਚਾ ਸੌਦਾ ਸਾਹਿਬ ਜੀ)